# ਵਰਿਆਮ

ਨਵੰਬਰ 1978

ਇਕ ਰੁਪਿਆ



ਬਾਲ ਗੁਰੂ ਨਾਨਕ ਪੰਗੂੜੇ ਵਿਚ
(ਕਲਾਕਾਰ—ਲਾਹੌਰਾ ਸਿੰਘ)

Sri Satguru Jagjit Singh Ji Elibrary NamdhariElibrary@gmail.com





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਮਾਸਕ **ਵਰਿਆਮ** ਨਵੰਬਰ 1978

ਜਿਲਦ ਨੰ: 4 ਅੰਕ ਨੰ: 1

ਪ੍ਰਕਾਸ਼ਨ ਮਿਤੀ 10—11—1978

ਸੰਪਾਦਕ । ਜਗਦੀਸ਼ ਸਿੰਘ

ਸਹਿਯੋਗ : ਅਵਤਾਰ ਸਿੰਘ

ਮੁੱਲ ਪ੍ਰਤੀ ਕਾਪੀ : 1 ਰੁਪਿਆ

ਸਾਲਾਨਾ ਚੰਦਾ ਦੇਸ : 12 ਰੁਪਏ

" " ਵਿਦੇਸ਼ : 30 ਰੁਪਏ (ਸਮੁੰਦਰੀ ਡਾਕ ਰਾਹੀਂ)

" " ਵਿਦੇਸ਼ : 100 ਰੁਪਏ (ਹਵਾਈ ਡਾਕ ਰਾਹੀਂ)

ਲਾਈਫ ਮੈਂਬਰਸ਼ਿਪ : 200 ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—144001.
ਫੋਨ : 72504 ਪੀ. ਪੀ.

Office Address
Monthly WARIAM
(Punjabi)
Ladowali Road
Jullundur-144001
Phone : 72504 P.P.



**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ 3/1-77-ਐਡੀਫਰਚ, ਮਿਤੀ 2-3-77 ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।



Sri Satguru Jagjit Singh Ji Elibrary NamdhariElibrary@gmail.com

# ਨਾਨਕ ਬਚਨ

ਬੇਬੇ ਨਾਨਕੀ ਨੇ ਕਹਿਆ, "ਭਾਈ ਜੀ ਦਿਨਾਂ ਵਿੱਚ ਤਾਂ ਮੈਂ ਆਪ ਤੋਂ ਬਡੀ ਹਾਂ, ਪਰ ਕਰਮ ਵਿੱਚ ਬਡੀ ਨਹੀਂ ਅਰ ਬਡਾ ਸੋਈ ਹੈ, ਜੋ ਕਰਮ ਵਿਚ ਬਡਾ ਹੋਵੇ।

ਸੁਣ ਮਰਦਾਨਾ, ਨਜ਼ਰ ਕਰਤਾਰ ਉੱਪਰ ਰੱਖੀਦੀ ਹੈ, ਬੰਦੇ ਦੀ ਆਸ ਵਿਚ ਔਗਣ ਵਡਾ ਹੋਂਦਾ ਹੈ, ਅਤੇ ਪਰਮੇਸਰ ਦੀ ਆਸ ਵਿਚ ਸੰਤੋਖ ਹੋਂਦਾ ਹੈ।

ਮਰਦਾਨੇ ਕਹਿਆ, 'ਗੁਰੂ ਜੀ ! ਹਿੰਦੂ ਕਹਿੰਦੇ ਹੈਂਨ 'ਦਰਸ਼ਨ ਕੀਤਾ' ਅਤੇ ਤੁਰਕ ਆਖਦੇ ਹੈਂਨ 'ਦੀਦਾਰ ਪਾਇਆ ਹੈ' ਇਹ ਸੱਚ ਕਹਿੰਦੇ ਹੈਂਨ ਕਿ ਝੂਠੇ ਹੈਨ ? ਗੁਰੂ ਜੀ ਨੇ ਕਹਿਆ, 'ਸੁਣ ਮਰਦਾਨਾ ! ਇਹ ਸਭ ਝੂਠ ਹੈ, ਜੋ ਦਰਸ਼ਨ ਕਰਦੇ ਭੀ ਹੈਂਨ ਦੋਵੇ ਧਿਰਾਂ, ਸੋ ਕੀਤੇ ਹੋਏ ਦਾ ਕਰਦੇ ਹੈਨ। ਉਸ ਨੇ ਆਪਣਾ ਆਪ ਕਿਸੇ ਨੂੰ ਨਹੀਂ ਦਿਖਾਇਆ, ਏਵੇਂ ਹੀ ਦੋਵੇਂ ਦਾਵੇ ਵਿਚ ਪਏ ਹੋਏ ਸੜਦੇ ਹੈਂਨ।

ਬ੍ਰਹਮਾ, ਬਿਸ਼ਨੁ, ਮਹੇਸ਼, ਓਹ ਭੀ ਅੰਤ ਪਾਇ ਥੱਕੇ ਹੈਂਨ ਤੇ ਕਿਸੇ ਨੂੰ ਅੰਤ ਨਹੀਂ ਆਇਆ, ਉਹ ਪਰਮੇਸਰ ਆਪਣੀ ਕੁਦਰਤ ਕੋ ਆਪੇ ਹੀ ਜਾਣੈ, ਕਮਲਾ ਸੰਸਾਰ ਅਵਤਾਰਾਂ ਨੂੰ ਪਰਮੇਸਰ ਆਖਦਾ ਹੈ, ਅਤੇ ਉਨਾਂ ਭੀ ਅੰਤ ਨਹੀਂ ਪਾਇਆ।

ਨਿਵਣਾ ਸਭ ਅਗੇ, ਖਿਮਾ ਕਰਨੀ, ਮਿੱਠਾ ਬੋਲਣਾ ਏਹ ਵਚਨ ਤੂੰ ਦ੍ਰਿੜ ਰਖਣਾ।

## ਸਾਖੀ ਉੱਪਲ ਖਤ੍ਰੀ ਪ੍ਰਥਾਇ

ਸ੍ਰੀ ਗੁਰੂ ਨਾਨਕ ਜੀ ਨੇ ਕਹਿਆ, 'ਮਰਦਾਨਿਆ। ਏਹ ਪਦਾਰਥ ਪੂਜਾ ਦਾ ਖਾਣਾ ਐਸਾ ਹੈ। ਜੈਸੇ ਵਿਸ ਖਾਧੀ ਪਚਦੀ ਨਹੀਂ, ਤੈਸੇ ਹੀ ਪੂਜਾ ਦਾ ਧਾਨ ਖਾਧਾ ਪਚਦਾ ਨਹੀਂ ਜੇਹੜਾ ਅਠੇ ਪਹਿਰ ਪਰਮੇਸਰ ਦੀ ਬੰਦਗੀ ਕਰੇ, ਰਾਤ ਦਿਨ ਭਗਵੰਤ ਦਾ ਭਜਨ ਕਰਦਾ ਰਹੇ, ਵੰਡ ਖਾਏ, ਆਪਣੀ ਤਮਾ ਨਾ ਕਰੇ ਹਰ ਕੋਈ ਜੀਵ ਜੋ ਆਵੇ ਤਿਸ ਨਾਲ ਖੁਸ਼ੀ ਰਹੇ, ਅਰ ਥੋੜਾ ਆਹਾਰ ਕਰੇ ਤੇ ਸੰਜਮ ਨਾਲ ਰਹੇ, ਤਾਂ ਉਸ ਨੂੰ ਪਚਦਾ ਹੈ, ਜੇਹੜਾ ਭਜਨ ਬੰਦਗੀ ਨਾ ਕਰੇ ਪੱਲੇ ਬੰਨੇ, ਲਾਲਚ ਹਰ ਚੀਜ਼ ਦਾ ਕਰੇ, ਪੂਜਾ ਦੀ ਚੀਜ਼ ਵੰਡ ਕੇ ਨਾ ਖਾਏ, ਉਸ ਨੂੰ ਵਿਖਵਤ ਹੋ ਕੇ ਲਗਦੀ ਹੈ। ਜਿਸ ਤਰਾਂ ਅਗਨਿ ਦਾ ਕੁੰਡ ਬਲਦਾ ਹੋਵੇ ਤੇ ਇਕ ਛੰਨਾ ਪਾਣੀ ਦਾ ਉਸ ਵਿਚ ਪਾਵੀਏ ਤਾਂ ਉਹ ਪਾਣੀ ਭੀ ਦਗਧ ਹੋ ਜਾਂਦਾ ਹੈ, ਅਗਨਿ ਭੀ ਬਲਦੀ ਰਹਿੰਦੀ ਹੈ, ਅਤੇ ਅਗਨਿ ਥੋੜੀ ਹੋਵੇ ਤੇ ਪਾਣੀ ਬਹੁਤ ਪਾਵੀਏ, ਤਾਂ ਅਗਨਿ ਸਭ ਬੁਝ ਜਾਂਦੀ ਹੈ ਤਿਸੀ ਤਰਾਂ ਜੋ ਕੋਈ ਪੂਜਾ ਕਾ ਧਾਨ ਗੁਰੂ ਕੇ ਗੁਰਦੁਆਰਿਆਂ ਕੀ ਮਾਇਆ ਮਿਠੀ ਜਾਣਕੇ ਚਾਹ ਨਾਲ ਖਾਂਦੇ ਹਨ, ਉਨਾਂ ਵਾਸਤੇ ਅਗੇ ਨਰਕ ਤਿਆਰ ਹੈਂਨ ਤੇ ਏਸ ਲੋਕ ਵਿਚ ਵੀ ਦੁਖ ਪਾਂਵਦੇ ਹੈਂਨ।'

ਮੀਰ ਬਾਬਰ ਨੇ ਕਹਿਆ—ਹੇ ਫਕੀਰ ਜੀ। ਮੁਝ ਕੋ ਤੁਸੀਂ ਕੁਛ ਉਪਦੇਸ਼ ਕਰੋਂ ਤਾਂ ਸ੍ਰੀ ਗੁਰੂ ਜੀ ਨੇ ਕਹਿਆ—ਹੇ ਪਾਤਸ਼ਾਹ ! ਤੁਸਾਂ ਧਰਮ ਦਾ ਨਿਆਉਂ ਕਰਣਾ ਤੇ ਪਰਉਪਕਾਰ ਕਰਣਾ।'



Sri Satguru Jagjit Singh Ji Elibrary NamdhariElibrary@gmail.com

❁ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ, 'ਮਰਦਾਨਿਆ । ਜੋ ਸਤਸੰਗ ਨਹੀਂ ਕਰਦੇ ਸੋ ਨਿਸਫਲ ਹੈਂਨ, ਮਾਨੁਖ ਦੇਹ ਭਗਵੰਤ ਨੇ ਜੋ ਦਿਤੀ ਹੈ ਸੋ ਪਰਉਪਕਾਰ ਵਾਸਤੇ, ਸਤਸੰਗ ਕਰਣ ਨੂੰ ਤੇ ਨਾਮ ਜਪਣੇ ਨੂੰ, ਸੋ ਪਰਉਪਕਾਰ ਕੀਏ ਤੇ ਦੇਹੀ ਸਫਲ ਹੋਂਦੀ ਹੈ ਸਤਸੰਗ ਕਰਣ ਤੋਂ ਪਵਿਤ੍ਰ ਹੋਵੀਦਾ ਹੈ, ਨਾਮ ਦੇ ਪ੍ਰਤਾਪ ਤੇ ਸਦਗਤੀ ਪ੍ਰਾਪਤ ਹੋਂਦੀ ਹੈ ।

## ਸਿਧਾਂ ਪ੍ਰਥਾਇ

❁ ਸ੍ਰੀ ਗੁਰੂ ਜੀ ਕਹਿਆ, 'ਜਿਨਾਂ ਦੇ ਰਿਦੇ ਮੇ ਮਾਇਆਂ ਦਾ ਮੋਹ ਹੈ ਸੋ ਜਗਤ ਨੂੰ ਪ੍ਰਬੋਧਦੇ ਹੈਂਨ, ਤੇ ਮੜ੍ਹੀਆਂ ਬੰਨ ਬੈਠਦੇ ਹੈਂਨ, ਆਸਣ ਛੋਡਕੇ ਦੁਆਰੇ ਦੁਆਰੇ ਫਿਰਦੇ ਹੈਂਨ, ਉਹਨਾਂ ਨੂੰ ਸੱਚ ਕਿਸ ਤਰਾਂ ਪ੍ਰਾਪਤ ਹੋਵੇਗਾ ? ਮੋਹ ਮਮਤਾ ਦੇ ਮੋਹੇ ਤੇ ਇਸਤਰੀਆਂ ਦੇ ਹਿਤਕਾਰੀ ਹੈਂਨ ।

❁ ਗੁਰੂ ਜੀ ਕਹਿਆ, 'ਸੁਣ ਭਾਈ ਬਾਲਾ । ਏਹ ਬਡੀ ਭਾਰੀ ਹੱਤਿਆ ਹੈ ਕੰਨਿਆ ਦਾ ਦਰਬ ਲੈਣਾ ਤੇ ਕੰਨਿਆ ਮਾਰਨੀ ਪਰ ਸੰਸਾਰ ਇਸ ਹੱਤਿਆ ਵਿਚ ਲੱਗ ਰਹਿਆ ਹੈ, ਜੋ ਪਦਾਰਥ ਲੈ ਕੇ ਖਾਂਦੇ ਹੈਂਨ ਤਿਨਾਂ ਦੀ ਸਤਿਆ ਨਹੀਂ ਰਹਿੰਦੀ ।

❁ ਪਠਾਣ ਕਹਿਆ, 'ਤਪਾ ਜੀ । ਮੈਂ ਆਪ ਕੀ ਤਾਰੀਫ ਬਹੁਤ ਸੁਣੀ ਹੈ, ਪਰ ਤੁਸੀਂ ਹਿੰਦੂ ਹੋ ਕਿ ਮੁਸਲਮਾਨ ? ਬਾਬੇ ਕਹਿਆ, ਖਾਨ ਸਾਹਿਬ ।

ਪਾਂਚ ਭੂਤ ਦੋਹਾਂ ਕੀ ਦੇਹ,
ਦਿਵਸ ਚਾਰ ਮੇ ਹੋਤੀ ਖੇਹ,
ਨਾਮ ਜੁ ਉਸ ਕਾ ਮਿਟੇ ਨ ਜਾਇ,
ਨਾਨਕ ਅਸਥਿਰ ਏਕ ਖੁਦਾਇ
ਹਿੰਦੂ ਜਾਇ ਮਸਾਣੀ ਜਲਤੇ,
ਮੁਸਲਮਾਨ ਗੋਰ ਘਰ ਕਰਤੇ,

ਦੋਵੇਂ ਭੁੱਲੇ ਹੋਏ ਹੈਂਨ, ਖੁਦਾਇ ਕੋ ਦੁਹਾਂ ਨੇ ਨਹੀਂ ਜਾਤਾ, ਜਿਸ ਪਰ ਖੁਦਾਇ ਮੇਹਰ ਕਰਗਾ ਉਨ੍ਹਾਂ ਨੂੰ ਆਪਣੀ ਪਛਾਣ ਬਖਸ਼ੇਗਾ ਤੇ ਬਖਸ਼ਦਾ ਭੀ ਹੈ, ਅਤੇ ਉਹ ਬੰਦਾ ਕਹੀਦਾ ਹੈ ।

(ਜਨਮ ਸਾਖੀ ਭਾਈ ਬਾਲੇ ਵਾਲੀ)



Sri Satguru Jagjit Singh Ji Elibrary NamdhariElibrary@gmail.com

ਸੰਪਾਦਕੀ

# ਚੌਥੇ ਵਰ੍ਹੇ ਵਿਚ

ਵਰਿਆਮ ਹਥਲੇ ਅੰਕ ਦੇ ਨਾਲ ਚੌਥੇ ਵਰ੍ਹੇ ਵਿਚ ਪੈਰ ਰੱਖ ਰਿਹਾ ਹੈ। ਪੰਜਾਬੀ ਪਤ੍ਰਕਾਰੀ ਦੀ ਵਰਤਮਾਨ ਹਾਲਤ ਨੂੰ ਵੇਖਦਿਆਂ ਇਸ ਗਲ ਤੇ ਤਸਲੀ ਪ੍ਰਗਟ ਕੀਤੀ ਜਾ ਸਕਦੀ ਹੈ।

ਅੱਜ ਪੰਜਾਬੀ ਦੇ ਸਫਲ ਪਰਚਿਆਂ ਪਿਛੇ ਸੰਚਾਲਕਾਂ ਦੀ ਵਪਾਰਕ ਨਿਪੁੰਨਤਾ ਹੈ। ਭਾਵਨਾ, ਭਾਵੁਕਤਾ ਅਤੇ ਕੁਰਬਾਨੀ ਦੇ ਜਜ਼ਬੇ ਅਧੀਨ ਨੌਜੁਆਨ ਵਿਦਵਾਨਾਂ ਵਲੋਂ ਅਕਸਰ ਨਵਿਆਂ ਪਰਚਿਆਂ ਦੀ ਸ਼ੁਰੂਆਤ ਹੁੰਦੀ ਹੈ। ਨਿਰ ਸੁਆਰਥ ਭਾਵਨਾ ਹੇਠ ਪੰਜਾਬੀ ਜ਼ਬਾਨ ਦੀ ਸੇਵਾ ਅਤੇ ਸਵੈ ਪ੍ਰਗਟਾਵੇ ਵਾਸਤੇ ਚੰਗੀ ਮੇਹਨਤ ਨਾਲ ਵੀ ਪਰਚੇ ਤਿਆਰ ਕੀਤੇ ਜਾਂਦੇ ਹਨ ਪਰ ਯਥਾਰਥ ਦੀ ਹੋਣੀ ਪ੍ਰਬਲ ਹੈ। ਥੋਹੜੇ ਬਹੁਤੇ ਸਮੇ ਪਿਛੋਂ ਚੇਹ ਦਾ ਓਹਲਾ ਕਰ ਜਾਂਦੇ ਹਨ।

ਜਦੋਂ ਅਸੀਂ ਵਰਿਆਮ ਸ਼ੁਰੂ ਕਰਨ ਦੇ ਆਹਰ ਵਿਚ ਸਾਂ ਤਾਂ ਪੰਜਾਬੀ ਦੇ ਇਕ ਮਸ਼ਹੂਰ ਦੈਨਿਕ ਪਤਰ ਦੇ ਸੰਪਾਦਕ ਨੇ ਆਖਿਆ ਸੀ "ਮੈਂ ਨੇਕ ਸਲਾਹ ਦਿਆਂਗਾ ਇਹ ਕੰਮ ਨਾ ਕਰਿਓ। ਪੰਜਾਬੀ ਵਿਚ ਮਾਸਕ ਕਢਣਾ ਮੰਗਣ ਬਰਾਬਰ ਹੈ। ਮੈਂ ਬਹੁਤ ਤਜਰਬਾ ਕੀਤਾ ਹੈ ਤੇ ਕਈ ਵਾਰ ਮੰਗਣ ਤੋਂ ਵੀ ਭੈੜੀ ਹਾਲਤ ਹੁੰਦੀ ਹੈ।"

ਪੰਜਾਬੀ ਦੇ ਮਸ਼ਹੂਰ ਕਵੀ ਅਤੇ ਪੰਜ ਦਰਿਆ ਦੇ ਸੰਚਾਲਕ ਸਵ: ਪ੍ਰੋ. ਮੋਹਨ ਸਿੰਘ ਕਿਹਾ ਕਰਦੇ ਸਨ ਕਿ ਪੰਜਾਬੀ ਪਰਚਾ ਕਢਣਾ ਹਰ ਮਹੀਨੇ ਘਰੋਂ ਧੀ ਦਾ ਡੋਲਾ ਤੋਰਨ ਬਰਾਬਰ ਹੈ।

ਸਾਡੇ ਤਜਰਬੇ ਨੇ ਦਸਿਆ ਹੈ ਕਿ ਉਪ੍ਰੋਕਤ ਦੋਵੇਂ ਗਲਾਂ ਸੌ ਤੋਂ ਵਧ ਪ੍ਰਤੀਸ਼ਤ ਠੀਕ ਹਨ। ਸੌ ਪ੍ਰਤੀਸ਼ਤ ਗਲਾਂ ਤਾਂ ਓਦੋਂ ਹੀ ਠੀਕ ਸਨ ਜਦੋਂ ਕਹੀਆਂ ਗਈਆਂ ਸਨ ਪਰ ਅਜ ਮਹਿੰਗਾਈ ਸਦਕਾ ਛਪਾਈ ਦੀ ਕੋਈ ਵੀ ਚੀਜ਼, ਕਾਗਜ਼ ਸਿਆਹੀ, ਟਾਈਪ. ਬਲਾਕ ਆਦਿਕ ਹੱਥ ਨਹੀਂ ਲਾਉਣ ਦਿੰਦੀ। ਅੱਖਰ ਜੋੜਨ ਤੋਂ ਲੈ ਕੇ ਜਿਲਦ ਸਾਜ਼ੀ ਤਕ ਸਭ ਦਰ ਅਸਮਾਨ ਛੂਹ ਰਹੇ ਹਨ। ਕਈ ਵਾਰ ਪਾਠਕਾਂ ਦਾ ਗਿਲਾ ਆਉਂਦਾ ਹੈ ਕਿ ਵਰਿਆਮ ਲਿਸਾ ਹੁੰਦਾ ਜਾ ਰਿਹਾ ਹੈ। ਇਕ ਪਖੋਂ ਉਹ ਵੀ ਸਚੇ ਹਨ। ਜਿਨਾਂ ਨੇ ਪਹਿਲਿਆਂ ਅੰਕਾਂ ਅਤੇ ਵਿਸੇਸ਼ ਕਰਕੇ "ਸਤਿਗੁਰੂ ਜਗਜੀਤ ਸਿੰਘ" ਅੰਕ ਦਾ ਅਨੰਦ ਮਾਣਿਆਂ ਹੈ ਉਹਨਾਂ ਨੂੰ ਸਾਧਾਰਨ ਅੰਕ ਕਮਜ਼ੋਰ ਤਾਂ ਜਾਪਣੇ ਹੀ ਹੋਏ। ਅਸੀਂ ਇਹ ਵਿਸ਼ੇਸ਼ ਅੰਕ ਬਹੁਤਾ ਸਾਲਾਨਾ ਮੈਂਬਰਾਂ ਨੂੰ ਆਮ ਚੰਦੇ ਵਿਚ ਹੀ ਦਿਤਾ ਹੈ ਅਤੇ ਜਤਨ ਪੈਸੇ ਕਮਾਉਣ ਦਾ ਨਹੀਂ ਕੀਤਾ ਸਗੋਂ ਇਸ ਅੰਕ ਨਾਲ ਸਾਲਾਨਾ ਮੈਂਬਰਾਂ ਦੀ ਗਿਣਤੀ ਵਧਾਉਣ ਦਾ ਕੀਤਾ ਹੈ। ਇਸ ਲਿਹਾਜ਼ ਨਾਲ ਅੰਕ ਦੇਣ ਪਿਛੋਂ ਕੁਲ ਬਾਰਾਂ ਰੁਪਏ ਸਾਲਾਨਾ ਚੰਦੇ ਵਿਚੋਂ ਕੇਵਲ ਸਤ ਰੁਪਏ ਸਾਰੇ ਸਾਲ ਦੇ ਅੰਕਾਂ ਨੂੰ ਚਲਾਉਣ ਲਈ ਸਾਡੇ ਕੋਲ ਬਚੇ।

ਪਰਚਾ ਸ਼ੁਰੂ ਕਰਨ ਦੇ ਨਾਲ ਨਾਲ ਹੀ ਸਿਆਣਿਆਂ ਨੇ ਸਾਨੂੰ ਦਸਣਾ ਸ਼ੁਰੂ ਕੀਤਾ ਕਿ ਇਹ ਕੰਮ ਤਲਵਾਰ ਉਤੇ ਤੁਰਨ ਦੇ ਦੇ ਬਰਾਬਰ ਹੈ। ਅੱਜ ਅਸੀਂ ਆਪਣੇ ਤਲਖ ਤਜਰਬਿਆਂ ਦੀ ਬਿਨਾ ਤੇ ਮੰਨਦੇ ਹਾਂ ਕਿ ਜਦੋਂ, ਇਸ ਕੰਮ ਵਿਚ ਇਕ ਵਾਰ ਪੈ ਗਏ ਤਾਂ ਹੋਰ ਕੋਈ ਰਾਹ ਹੀ ਨਹੀਂ ਬਚਦਾ।

ਅੱਜ ਸਾਡੇ ਪੈਰ ਇਸ ਰਾਹ ਤੇ ਤੁਰ ਕੇ ਲਹੂ ਲੁਹਾਣ ਹੋਏ ਪਏ ਹਨ। ਮਾਇਕ ਔਕੜਾਂ ਤੋਂ ਇਲਾਵਾ ਕਈ ਪਾਸਿਆਂ ਤੋਂ ਹੋਰ ਹੀ ਤਰ੍ਹਾਂ ਦੀਆਂ ਚੁਭਾਂ ਤੇ ਆਰਾਂ ਵੀ ਬਰਦਾਸ਼ਤ ਕਰਨੀਆਂ ਪਈਆਂ ਹਨ।

ਮੇਰੇ ਇਕ ਮਿਤਰ ਨੇ ਸ਼ੁਰੂ ਵਿਚ ਹੀ ਪੰਜ ਸੌ ਗਾਹਕ ਦੇਣ ਦਾ ਵਾਇਦਾ ਕੀਤਾ ਸੀ ਅਜ ਉਹ ਪਤਾ ਨਹੀਂ ਆਪ ਵੀ ਗਾਹਕ ਹੈ ਜਾਂ ਨਹੀਂ। ਇਕ ਦੋ ਪਾਰਟੀਆਂ ਦੇ ਰੈਗੂਲਰ ਇਸ਼ਤਿਹਾਰ ਲਗਦੇ ਰਹੇ। ਉਹਨਾਂ ਬਿਲਾਂ ਦੀ ਅਦਾਇਗੀ ਖੂਹ ਖਾਤੇ ਪੈ ਗਈ ਹੈ। ਕੌਣ ਨਹੀਂ ਜਾਣਦਾ ਕਿ ਕਿਸੇ ਵੀ ਪਤਰ ਦੀ ਜਾਨ ਇਸ਼ਤਿਹਾਰਾਂ ਵਿਚ ਹੁੰਦੀ ਹੈ ਅਤੇ ਇਸ਼ਤਿਹਾਰਾਂ ਦਾ 'ਪਰਬੰਧ' ਅਸੀਂ ਨਹੀਂ ਕਰ ਸਕੇ। ਇਹ ਹੀ ਵਪਾਰਕ ਨੁਕਤਾ ਹੈ ਜਿਥੇ ਅਸੀਂ ਫੇਲ੍ਹ ਹੋਏ ਹਾਂ।

ਤਾਂ ਫਿਰ ਅਸੀਂ ਤੁਰੇ ਕਿਵੇਂ ਜਾ ਰਹੇ ਹਾਂ?

ਆਪਣੇ ਚਾਹੁਣ ਵਾਲਿਆਂ ਦੀਆਂ ਅਸੀਸਾਂ ਦੇ ਸਿਰ ਤੇ। ਮੈਂ ਕਈ ਵਾਰ ਵਰਿਆਮ ਨੂੰ ਮਿਲਦੇ ਪਿਆਰ ਨੂੰ ਵੇਖ ਕੇ ਭਾਵਕ ਵੀ ਹੋ ਜਾਂਦਾ ਹਾਂ। ਸਾਧਾਰਨ ਪਾਠਕ ਦਾ ਅਸੀਮ ਪਿਆਰ। ਜਿਹੜਾ ਪਿਆਰ ਸਾਨੂੰ ਨੰਗ ਧੜੰਗਿਆਂ ਨੂੰ ਜੂਝਨ ਲਈ ਪ੍ਰੇਰਦਾ ਹੈ। ਇਕ ਛੋਟੀ ਉਦਾਹਰਨ ਹੈ। ਵਰਿਆਮ ਦੇ ਇਕ ਸਾਧਾਰਨ ਪਾਠਕ ਸ: ਬੇਅੰਤ ਸਿੰਘ ਰਾਮਾ ਮੰਡੀ ਤੋਂ ਹਨ। ਸਲਾਨਾ ਗਾਹਕ ਵੀ ਨਹੀਂ ਪਰ ਹਰ ਮਹੀਨੇ ਸਾਡੇ ਦਫ਼ਤਰ ਤੋਂ ਆ ਕੇ ਪਰਚਾ ਇਕ ਰੁਪਿਆ ਦੇ ਕੇ ਖਰੀਦਦੇ ਹਨ। ਜਦੋਂ ਦਾਅ ਲਗੇ ਪੰਜ ਦਸ ਰੁਪਏ ਸਹਾਇਤਾ ਦੇ ਜਾਂਦੇ ਹਨ। ਅਸੀਂ ਮਨ੍ਹਾ ਵੀ ਕਰਦੇ ਹਾਂ ਪਰ ਨਹੀਂ ਮੰਨਦੇ, ਅਖੇ ਮੇਰੀ ਇਛਾ ਹੈ ਇਹ ਪਰਚਾ ਜ਼ਰੂਰ ਚੰਗੀ ਤਰਾਂ ਚਲਣਾ ਚਾਹੀਦਾ ਹੈ ਮੈਂ ਇਸ ਤਰੀਕੇ ਨਾਲ ਕੁਛ ਜਿਹੀ ਸਹਾਇਤਾ ਕਰ ਸਕਦਾ ਹਾਂ ਮੇਰੀ ਤਾਂ ਰੀਝ ਜ਼ਿਆਦਾ ਸਹਾਇਤਾ ਦੀ ਹੈ ਜੇ ਸਤਿਗੁਰੂ ਪੂਰੀ ਕਰੇ। ਜੇ ਪਰਚਾ ਲੇਟ ਹੋ ਜਾਵੇ ਤਾਂ ਕਈ ਤਾਂ ਸਿਧੇ ਦਫਤਰ ਪੁਜ ਜਾਂਦੇ ਹਨ। 'ਸੁਖ ਸਾਂਦ'



Sri Satguru Jagjit Singh Ji Elibrary NamdhariElibrary@gmail.com

ਪੁਛਣ ਵਾਸਤੇ । ਅਨੇਕਾਂ ਦਾ ਜ਼ਿਕਰ ਇਥੇ ਕਰਨਾ ਬਣਦਾ ਹੈ ਪਰ ਕਿਸ ਦਾ ਨਾਮ ਲਈਏ ਤੇ ਕਿਸਦਾ ਛਡੀਏ । ਆਰਥਕ ਸੰਕਟ ਵਿਚ ਘਿਰੇ ਵਰਿਆਮ ਦੀ ਬਾਂਹ ਸ. ਸੇਵਾ ਸਿੰਘ ਜੀ ਤੰਬੂਆਂ ਵਾਲੇ, ਸ. ਸੁਰਿੰਦਰ ਸਿੰਘ ਮਨਚੰਦਾ ਤੇ ਸ: ਲਛਮਨ ਸਿੰਘ ਫਗਵਾੜਾ ਨੇ ਫੜੀ ਰਖੀ ਹੈ। ਸਾਡੇ ਲੇਖਕ ਮਿਤਰਾਂ ਦਾ ਜੋ ਨਿਸ਼ਕਾਮ ਸਹਿਯੋਗ ਮਿਲਿਆ ਹੈ ਉਹ ਵੀ ਇਸ ਸੰਕਟ ਵਿਚ ਸਹਾਈ ਹੁੰਦਾ ਹੈ —ਸਾਡੇ ਪਾਠਕ ਆਪਣੇ ਸਮਾਗਮਾਂ ਜਿਵੇਂ ਅਨੰਦ ਕਾਰਜਾਂ ਦੀਵਾਨਾਂ ਆਦਿਕ ਤੇ ਵੀ ਯਥਸ਼ਕਤ ਵਰਿਆਮ ਨੂੰ ਸਹਿਯੋਗ ਦਿੰਦੇ ਹਨ । ਵਰਿਆਮ ਦੇ ਸਾਲਾਨਾ ਗਾਹਕਾਂ ਦਾ ਘੇਰਾ ਵਿਸ਼ਾਲ ਕਰਨ ਲਈ ਮਾਤਾ ਚੰਦ ਕੌਰ ਜੀ, ਪੰਡਤ ਗੋਪਾਲ ਸਿੰਘ ਦੀ ਅਤੇ ਬੀਬੀ ਸੁਰਜੀਤ ਕੌਰ ਨੇ ਵਿਸ਼ੇਸ਼ ਯੋਗਦਾਨ ਦਿਤਾ ਹੈ । ਮੇਰੇ ਪਰਮ ਮਿਤਰ ਪ੍ਰੀਤਮ ਸਿੰਘ ਕਵੀ ਜੀ ਦਾ ਤਾਂ ਵਰਿਆਮ ਹੈ ਹੀ ਆਪਣਾ ਜਿੰਨੇ ਸਹਿਯੋਗ ਉਹਨਾਂ ਦਿਤੇ ਹਨ ਉਹਨਾਂ ਵਿਚ ਸਭ ਤੋਂ ਵਡੀ ਸਦਾ ਹੀ ਚੜ੍ਹਦੀ ਕਲਾ ਵਾਸਤੇ ਪਰੇਰਣਾ ਅਤੇ ਹਲਾ-ਸ਼ੇਰੀ ਦਾ ਸੰਦੇਸ਼ ਹੈ ।

ਪਰ ਫੇਰ ਵੀ ਸਾਡੇ ਸਾਰੇ ਜਤਨਾਂ ਦੇ ਬਾਵਜੂਦ ਬੇੜੀ ਤੂਫਾਨ ਵਿਚ ਘਿਰੀ ਹੋਈ ਹੈ। ਇਸ ਨੂੰ ਸਿਧੇ ਮਾਰਗ ਵਲ ਪਹੁੰਚਾਣ ਲਈ ਤੁਹਾਡੀ ਲੋੜ ਹੈ। ਇਸ ਕੰਮ ਵਾਸਤੇ ਪਾਠਕ ਇਹ ਕੰਮ ਕਰ ਸਕਦੇ ਹਨ ।

1. ਆਪਣੇ ਪਿਛਲੇ ਚੰਦੇ ਜਲਦੀ ਭੇਜਣ ।
2. ਵਰਿਆਮ ਦੇ ਹੋਰ ਵੱਧ ਤੋਂ ਵੱਧ ਸਾਲਾਨਾ ਮੈਂਬਰ ਬਨਾਉਣ ।
3. ਇਸ ਨੂੰ ਆਰਥਕ ਸਹਿਯੋਗ ਆਪ ਦੇਣ ਅਤੇ ਹੋਰਨਾਂ ਨੂੰ ਪਰੇਰਣ ।
4. ਵਰਿਆਮ ਵਾਸਤੇ ਵੱਧ ਤੋਂ ਵੱਧ ਇਸ਼ਤਿਹਾਰ ਇਕਠੇ ਕੀਤੇ ਜਾਣ ।

ਇਸ ਮੰਤਵ ਲਈ ਨਾ ਸਾਡੀ ਜ਼ਾਤੀ ਪਹੁੰਚ ਉਡੀਕਣ ਤੇ ਨਾ ਕੋਈ ਹੋਰ ਆਦੇਸ਼ ।

ਵਰਿਆਮ ਦੇ ਵਿਸ਼ੇਸ਼ ਅੰਕ ਅਗੋਂ ਵੀ ਨਿਕਲ ਰਹੇ ਹਨ ਅਤੇ ਘਟੋ ਘੱਟ ਸਾਲ ਵਿਚ ਇਕ ਵਾਰ ਤਾਂ ਬਹੁਤ ਵਡੇ ਆਕਾਰ ਵਾਲਾ ਅੰਕ ਵੀ ਦੇਣ ਦਾ ਜਤਨ ਹੈ ।

ਭਾਵੇਂ ਬਿਖੜੇ ਰਸਤਿਆਂ ਤੇ ਤੁਰਦਿਆਂ ਅਨੇਕਾਂ ਮੁਸੀਬਤਾਂ ਆਈਆਂ ਹਨ ਪਰ ਸਾਡੇ ਸਨੇਹੀਆਂ ਪਿਆਰਿਆਂ ਤੇ ਸ੍ਰਪਰਸਤਾਂ ਦਾ ਪਿਆਰ ਅਤੇ ਅਸੀਸਾਂ ਪ੍ਰਬਲ ਹਨ । ਅਜ ਚੌਥੇ ਸਾਲ ਵਿਚ ਪਰਵੇਸ਼ ਕਰਦੇ ਹੋਏ ਸਾਡਾ ਮਸਤਕ ਅਕੀਦਤ ਨਾਲ ਝੁਕ ਰਿਹਾ ਹੈ । ਪਾਠਕਾਂ ਦੀਆਂ ਸ਼ੁਭ ਕਾਮਨਾਵਾਂ ਤੇ ਮਿਲਵਰਤਨ ਆਸਰੇ ਅਸੀਂ ਅਗੋਂ ਵੀ ਸੇਵਾ ਲਈ ਜਤਨਸ਼ੀਲ ਹਾਂ ।

—ਜਗਦੀਸ਼ ਸਿੰਘ

## ਵਰਿਆਮ ਨੂੰ ਸਹਿਯੋਗ

ਪਿਛਲੇ ਦਿਨੀਂ ਦਿੱਲੀ ਵਿਚ ਸ੍ਰੀਮਾਨ ਪੰਡਤ ਗੋਪਾਲ ਸਿਘ ਜੀ ਨੇ ਵੱਖ ਵੱਖ ਘਰਾਂ ਵਿਚ ਦੀਵਾਨ ਸਜਾਏ । ਇਸ ਸਮੇਂ ਵਰਿਆਮ ਨੂੰ ਦਿਤੇ ਮਾਇਕ ਸਹਿਯੋਗ ਦਾ ਵੇਰਵਾ ਇਸ ਪ੍ਰਕਾਰ ਹੈ ।

| | |
|---|---|
| ਸ. ਬਖਸ਼ੀਸ਼ ਸਿੰਘ ਜੀ ਸਰਾਜ ਵਾਲੇ | 21/- ਰੁਪੈ । |
| ਸ. ਬਲਬੀਰ ਸਿੰਘ ਜੀ ਗਾਜੀਵਾਲ | 21/- ਰੁਪੈ । |
| ਸ. ਕਰਮ ਸਿੰਘ ਜੀ ਚੋੜੇ ਵਾਲੇ | 21/- ਰੁਪੈ । |
| ਸ. ਮੇਲਾ ਸਿੰਘ ਜੀ ਸਾਹਿਬ ਪੁਰਾ | 21/- ਰੁਪੈ । |
| ਜਥੇਦਾਰ ਸੇਵਾ ਸਿੰਘ ਜੀ | 11/- ਰੁਪੈ । |
| ਸ. ਮੇਲਾ ਸਿੰਘ ਜੀ ਸਾਹਿਬ ਪੁਰਾ ਦੋਬਾਰਾ ਦੀਵਾਨ ਸਮੇਂ | 21/- ਰੁਪੈ । |
| ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਸਮੇਂ ਨਾਮਧਾਰੀ ਸੰਗਤ ਰਮੇਸ਼ ਨਗਰ ਦਿਲੀ ਵਲੋਂ | 21/- ਰੁਪੈ |

ਬੈਂਕੋਕ ਨਿਵਾਸੀ ਸ. ਹਰੀ ਸਿੰਘ ਜੀ ਦਿਲੀ ਵਿਚ ਅਕਾਲ ਚਲਾਣਾ ਕਰ ਗਏ ਹਨ । ਉਨ੍ਹਾਂ ਦੇ ਨਮਿਤ ਪਾਠ ਦਾ ਭੋਗ 10 ਨਵੰਬਰ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਪਾਇਆ ਗਿਆ । ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਸ਼ਨ ਦਿਤੇ । ਸਵਰਗੀ ਜੀ ਦੇ ਸਪੁਤਰਾਂ ਸ. ਹਰਮਿੰਦਰ ਸਿੰਘ ਸ. ਹਰਦੀਪ ਸਿੰਘ ਅਤੇ ਪਰਿਵਾਰ ਵਲੋਂ ਵਰਿਆਮ ਨੂੰ ਸਹਿਯੋਗ 51/- ਰੁਪੈ



Sri Satguru Jagjit Singh Ji Elibrary NamdhariElibrary@gmail.com

# ਪਿੰਡ ਢਿਲਵਾਂ

—ਫ਼ਕੀਰ ਚੰਦ ਤੁਲੀ—

**1**

ਧਾਵੇ, ਧਾਵੇ, ਧਾਵੇ;
ਸਾਰਾ ਪਿੰਡ ਇੰਜਣਾ ਦਾ
ਡੱਬਾ ਕੋਈ ਵੀ ਨਜ਼ਰ ਨ ਆਵੇ
ਪਿੰਡ ਦੇ ਟੇਸ਼ਣ ਤੋਂ
ਕਾਤੇ ਚੜ੍ਹ ਕੇ ਸਵਾਰੀ ਜਾਏ
ਇੰਜਣਾ ਤੋਰ ਫੜੀ
ਪਿੰਡ ਗੋਡੇ ਭਨਾਉਂਦਾ ਜਾਏ
ਇੰਜਣਾ ਸ਼ੂਟ ਵੱਟ ਲਈ
ਪਿੰਡ ਪਿੱਛੇ ਚਿਚਲਾਏ
ਪਿੰਡ ਨੂੰ ਕੌਣ ਕਹੇ—
ਵਾੜ ਖੇਤ ਨੂੰ ਖਾਏ

**2**

ਚੜ੍ਹਦੇ ਬੰਨੇ ਬ੍ਰਹਮ ਦਾਸ ਦਾ
ਤਿੰਨ ਦਿਨ ਲਗਦਾ ਮੇਲਾ
ਅੱਗੋਂ ਪਿੱਛੋਂ ਧੂੜ ਉੱਡਦੀ
ਨ ਕੋਈ ਗੁਰੂ, ਨ ਚੇਲਾ
ਸ਼ਾਹ ਫਨਾਕੀ ਰਾਸਾਂ ਅੰਦਰ
ਵਿਸਕੀ ਮਲ ਮਲ ਨ੍ਹੌਂਦਾ
ਅੱਗ ਲਾ ਕੇ ਨੋਟਾਂ ਨੂੰ
ਸਿਗਰਟ ਨੂੰ ਸੁਲਗਾਉਂਦਾ।

**3**

ਢੱਡੂ ਚੱਕ ਮਿਆਣੀ ਲਾਗੇ ਢਿਲਮਾਂ
ਨਾਲ ਬਿਆਸਾ
ਹੰਭੋਵਾਲ, ਗੜਾਣਾ, ਲੱਖਣ,
ਬੁੱਢਾ ਬੋਹ ਪਿਆਸਾ
ਆਪਣੀ ਆਪਣੀ ਚਿੰਤਾ ਸਭ ਨੂੰ
ਖਚਰਾ ਖਚਰਾ ਹਾਸਾ
ਮਿੱਤਰਾਂ ਦਾ ਖੂਹ ਵਗਦਾ
ਖੱਤਿਆਂ ਦਾ ਖਾਲੀ ਕਾਸਾ।

**4**

ਤਾਣਾ, ਤਾਣਾ, ਤਾਣਾ.
ਨੇਣ ਵਾਲੀ ਖੂਹੀ ਤੋਂ
ਨੱਕ ਦੀ ਸੇਧੇ ਠਾਣਾ
"ਜ਼ਖਮੀ" ਸ਼ਾਇਰ ਦਾ
ਪਿੰਡੋਂ ਬਾਰੂ ਟਕਾਣਾ
ਕਾਮਰੇਡ "ਬੰਸੀ" ਨੂੰ
ਕੀ ਜਾਣੇ ਅਨਜਾਣਾ
ਪਿੱਪਲੀ ਤੇ ਬੋਲ ਤੋਤਿਆ
ਵੇ ਮੈਂ ਤਰ ਕੇ ਪਾਰ ਨੂੰ ਜਾਣਾ



Sri Satguru Jagjit Singh Ji Elibrary NamdhariElibrary@gmail.com

5

ਬਿਆਸ, ਹਮੀਰਾ, ਆਲ-ਦੁਆਲੇ
ਵਿਚ ਢਿਲਮਾਂ ਦਾ ਡੇਰਾ
ਚੱਕੀ ਅੱਤ ਬਿਆਸਾ ਬਾਲ੍ਹੀ
ਬੱਦਲ ਪ੍ਰਿਆ ਘਨੇਰਾ
ਬਾੜ ਬਾੜ ਕਰ ਢਿੱਗਾਂ ਡਿਗਣ
ਕੋਠਾ ਕੰਬੇ ਮੇਰਾ
ਖੂਹਾਂ ਦੇ ਖੂਹ ਖਾ ਲਏ ਏਨੇ
ਖੂਹ ਵਿਚ ਪਿਆ ਸਵੇਰਾ
ਕੱਲ ਸਰਕਾਰੀ ਬਾਗ਼ ਰੁੜ੍ਹ ਗਿਆ
ਰੁੜ੍ਹਿਆ ਅੰਬ ਭਲੇਰਾ
ਬਾਲੀ ਬਾਮ੍ਹਣ ਦੇ ਸੱਤ ਅੰਬ ਰੁੜ ਗਏ
ਰੁੜ੍ਹ ਗਿਆ ਸ਼ੇਰਾ, ਘੇਰਾ
ਨਹੀਉਂ ਰੋਏ ਧਾਹਾਂ ਮਾਰ ਕੇ
ਧੰਨ ਜੱਟਾਂ ਦਾ ਜੇਰਾ

6

ਪਿੰਡ ਦੇ ਹਿੰਮਤੀਆਂ,
ਰੁੜ੍ਹਿਆ ਪਿੰਡ ਬਚਾਇਆ,
ਪਿੰਡ ਦਾ ਪਿੰਡ ਹੋ ਗਿਆ ਖਾਲੀ
ਪੁਲਾਂ ਤੇ ਪਿੰਡ ਪੁਚਾਇਆ
ਨਾਰਾ ਤੇ ਮੀਣਾ ਅੱਥਰੂ ਪੀਵੇ
ਸਧਰਾਇਆ, ਸਧਰਾਇਆ
ਵੀਹਾਂ ਵਾਜਾਂ ਮਾਰਨ ਕਿਥੇ
ਸੁਗਲੀ ਭਾਨਾ ਤਾਇਆ
ਨ ਟੱਲੀਆਂ ਦੀ ਵਾਜ ਸਵੇਰੇ
ਨ ਮੰਜੀਆਂ ਦੀਆਂ ਡਾਰਾਂ
ਗਲੀਆਂ 'ਚ ਹਵਾ ਓਦਰੀ
ਵਿਹੜਿਆਂ ਦੇ ਵਿਚ ਨਾਰਾਂ

7

ਪਤਲੋਂ ਮੇਰੇ ਪਿੰਡ ਦੀ ਸ਼ਾਇਰੀ
ਪੌਂਡਾਂ ਨਾਲ ਵਿਆਈ
ਧੁਰ ਪਹਿਲੋਂ "ਗੁਰਨਾਮ ਢਿਲੋਂ" ਤੇ
ਆਈ ਨਜ਼ਰ ਸਵਾਈ.
"ਦੀਪਕ" ਸੁੱਟ ਕੇ ਜੋ ਪਿੱਛੇ ਨੂੰ
ਕੀਕਣ ਲਈ ਵਿਦਾਈ
"ਚੈਂਚਲ ਸਿੰਘ" ਨੂੰ ਲੈ ਗਿਆ ਡਾਲਰ
ਤੋਟਾਂ ਨੇ ਤੜਪਾਇਆ—
ਮਾਏਂ ਤੇਰੇ ਮੰਦਰਾਂ ਦਾ, ਮਲ੍ਹਿਆਂ ਵਰਗਾ ਸਾਇਆ

8

ਪਿੰਡ ਦੇ ਰਹਿਬਰ ਬਾਲ੍ਹੇ ਛੋਹਲ੍ਹੇ
ਕੀ ਇਹਨਾਂ ਦੀ ਪਾਇਆ
ਆਪਣੇ ਪਿੰਡੋਂ ਅੱਡਾ ਚੱਕ ਕੇ
ਬਾਕਰ ਪੁਰੇ ਪੁਚਾਇਆ
ਬਾਕਰ ਪੁਰੇ ਨੇ ਲਾ ਕੇ ਠਿੱਬੀ
ਵੱਡਾ ਮਾਲੀ ਢਾਇਆ—
ਗਿੱਠ ਗਿੱਠ ਭੋਂ ਬਦਲੇ
ਪਿੰਡ ਨੂੰ ਉਜਾੜ ਬਣਾਇਆ

9

ਤੀਰਾ ਤੀਰਾ ਤੀਰਾ
ਕੱਲ੍ਹਾ ਪੁੱਤ ਮਾਪਿਆਂ ਦਾ
ਨਾਮ ਸਦੀਂਦਾ 'ਫੀਰਾ'
ਪਿੰਡ ਵਿਚ ਮੇਲ੍ਹਦਾ ਰਿਹਾ—
ਜਿਉਂ ਵਹੁਟੀ ਹੱਥ ਕਲ੍ਹੀਰਾ
ਪਿੰਡ ਨੂੰ ਕੀ ਛੱਡਿਆ
ਡੂੰਮਣੇ ਪਾ ਲਿਆ ਘੇਰਾ
ਸੰਕਲ ਖਿੱਚ ਖਿੱਚ ਕੇ
ਅੱਖੀਆਂ 'ਚ ਔਂਦਾ ਨ੍ਹੇਰਾ—
ਤੇਰੀਆਂ ਯਾਦਾਂ ਦਾ
ਨਚਰਾਂ ਵਿਚ ਸਵੇਰਾ



Sri Satguru Jagjit Singh Ji Elibrary NamdhariElibrary@gmail.com

# ਸਿਹ ਗ਼ਜ਼ਲਾ

—ਮੁਰਸ਼ਦ ਬੁੱਟਰਵੀ

1

ਮੁਖੜਾ ਸ਼ੇਖ ਗ਼ਚਾਲਾ ਦਾ ਯਜ਼ਦਾਨੀ[1] ਹੈ
ਧੜਕਣ ਮੇਰੇ ਸਿਜਦੇ ਦੀ ਈਮਾਨੀ ਹੈ
ਅਜ਼ਲਾਂ ਤੋਂ ਹੀ ਕਾਅਬੇ ਤੇ ਬੁਤ ਖਾਨੇ ਵਿਚ
ਸ਼ਾਮ ਵਰਣ ਦੇ ਪੱਥਰਾਂ ਦੀ ਸੁਲਤਾਨੀ ਹੈ
ਜਿਨ੍ਹਾਂ ਹੱਥਾਂ ਵਿਚ ਹੈ ਕਾਨੀ ਸਕਬਾ ਦੀ
ਚੇਤਨ ਚਿੰਤਨ ਓਹਨਾਂ ਦਾ ਸ਼ੈਤਾਨੀ ਹੈ
ਪੱਕੀ ਪੀਡੀ ਮੰਨਣ ਯੋਗ ਹੈ ਬਾਤ ਇਹ ਵੀ
ਰਿੰਦਾਂ ਦੀ ਦਰਵੇਸ਼ੀ ਵੀ ਸੁਲਤਾਨੀ ਹੈ
ਅੱਲਾ ਅੱਲਾ ਫ਼ਰਦ ਮਿਰੇ ਆਮਾਲਾਂ ਦੀ
ਕਾਲੀ ਪੀਲੀ ਲਾਲ ਸੁਨੈਹਿਰੀ ਧਾਨੀ ਹੈ
ਤੇਰੇ ਗਲ ਵਿਚ ਹੀਰੇ ਲਾਲ ਜਵਾਹਰ ਹਨ
ਮੇਰੇ ਗਲ ਵਿਚ ਅੱਥਰੂਆਂ ਦੀ ਗਾਨੀ ਹੈ
ਖ਼ੁਰਸਾਨੀ ਦੋਲੱਤੇ ਦੇਸੀ ਘੋੜਿਆਂ ਦੇ
ਆਦਮ ਖ਼ੋਰਾ ਮੇਰੇ ਦਿਲ ਦਾ ਜਾਨੀ ਹੈ
ਜਿੰਨੇ ਬਾਲੇ ਮੁੱਲ ਚੜ੍ਹੇ ਨੇ ਚੀਜ਼ਾਂ ਦੇ
ਓਨੀ ਬਾਲੀ ਬੰਦਿਆਂ ਦੀ ਅਰਜ਼ਾਨੀ[2] ਹੈ
ਇਸ਼ਕੇ ਦਾ ਵਿਓਪਾਰ ਨਿਰਾਲਾ ਹੈ ਮੁਰਸ਼ਦ
ਲਾਹੇ ਵੰਦੀ ਇਸ ਦੀ ਹਰ ਇਕ ਹਾਨੀ ਹੈ

[1] ਰੱਬ ਵਰਗਾ [2] ਸਸਤ।

2

ਕਾਫ਼ੀਆ ਏਸ ਗ਼ਜ਼ਲ ਦਾ ਹਰ ਈਰਾਨੀ ਹੈ
ਰੰਗ ਰੂਪ ਭਰ ਖ਼ਾਲਸ ਹਿੰਦੁਸਤਾਨੀ ਹੈ
ਦਿਲ ਦੀ ਧੜਕਣ ਚਮਕੀਲੀ ਹੈ ਸ਼ੀਸ਼ੇ ਤੋਂ
ਖ਼ੁਸ਼ਬੂ ਓਹਦੀਆਂ ਅੱਖੀਆਂ ਦੀ ਨੂਰਾਨੀ ਹੈ
ਭਖ਼ਦੇ ਹੋਏ ਵਰਤਮਾਨ ਇਸ ਯੁਗ ਦੇ ਵਿਚ
ਖ਼ੂਨ ਮਨੁੱਖੀ ਦੀ ਹਰ ਥਾਂ ਅਰਜ਼ਾਨੀ[1] ਹੈ
ਆਦਿ ਕਾਲ ਤੋਂ ਧਰਤੀ ਮੇਰੀਆਂ ਗ਼ਜ਼ਲਾਂ ਦੀ
ਕੁਝ ਚਾਹੀ[2] ਕੁਝ ਨੈਹਰੀ ਕੁਝ ਬਾਰਾਨੀ[3] ਹੈ
ਮੈਂ ਹਾਂ ਉਹ ਜਗਿਆਸੂ ਜਿਸ ਦੀ ਜਗਿਆਸਾ
ਦੁਨੀਆਂ ਦੇ ਈਮਾਨਾਂ ਤੋਂ ਬੇਗਾਨੀ ਹੈ
ਕੂੜੀ ਸ਼ੈ ਦੇ ਨਾਲ ਕਰਾਂ ਤੇਰੀ ਉਪਮਾਂ
ਤੇਰੀ ਪੈਕਰ[4] ਖਾਕੀ ਨਈਂ ਯਜ਼ਦਾਨੀ[5] ਹੈ
ਹੂਰਾਂ ਗੁਲਮਾਂ ਜਿੰਨ ਮਲਾਇਕ[6] ਦੇ ਨਦੀਆਂ
ਸ਼ੇਖ ਹੋਰਾਂ ਦੀ ਹਰ ਇਕ ਬਾਤ ਜ਼ੁਬਾਨੀ ਹੈ,
ਦੁਨੀਆਂ ਭਰ ਦੀਆਂ ਗ਼ਜ਼ਲਾਂ ਦੇ ਮਜ਼ਮੂਨਾਂ ਵਿਚ
'ਹਾਫ਼ਿਜ਼' 'ਸਾਅਦੀ' 'ਗ਼ਾਲਿਬ' ਦੀ ਸੁਲਤਾਨੀ ਹੈ
ਦੁਨੀਆਂ ਦੀ ਹਰ ਚੀਜ਼ ਹੈ ਫ਼ਾਨੀ ਪਰ ਮੁਰਸ਼ਦ
ਬਾਣੀ ਅੱਲਾ ਲੋਕਾਂ ਦੀ ਲਾਫ਼ਾਨੀ[7] ਹੈ

[1] ਸਸਤਾ [2] ਖੂਹ ਤੋਂ [3] ਬਾਰਿਸ਼ ਤੋਂ [4] ਜਿਸਮ, ਬਦਨ ਪਿੰਡਾ [5] ਰੱਬ ਵਰਗਾ [6] ਫਰਿਸ਼ਤੇ [7] ਸਦੀਵੀ

3

ਪਹਿਲਾ ਮਿਸਰਾ ਮਤਲੇ ਦਾ ਰਬਾਨੀ[1] ਹੈ
ਬਣਤਰ ਦੂਜੇ ਮਿਸਰੇ ਦੀ ਕੁਰਆਨੀ ਹੈ
ਚੰਦਰ ਲੋਕ ਦਾ ਇਸ ਵਿਚ ਕੋਈ ਜ਼ਿਕਰ ਨਹੀਂ
ਏਸ ਗ਼ਜ਼ਲ ਦਾ ਹਰ ਇਕ ਸ਼ੇਅਰ ਜ਼ਮਾਨੀ[2] ਹੈ
ਅਜ਼ਲਾਂ ਤੋਂ ਹੀ ਕੁਲ ਦੁਨੀਆਂ ਦੇ ਦੇਸ਼ਾਂ ਚੋਂ
ਪ੍ਰੀਤੀ ਭਾਰਤ ਮਾਤਾ ਦੀ ਸੁਲਤਾਨੀ ਹੈ
ਦਿਲ ਨੂੰ ਖਿਚਵੇਂ ਜਲਵੇ ਓਧਰ ਉਗੇ ਹਨ
ਏਧਰ ਦੌਰਾ ਪੀੜਾਂ ਦਾ ਤੂਫ਼ਾਨੀ ਹੈ
ਮੇਰੇ ਆਲ ਦੁਆਲੇ ਦੇ ਕੁਝ ਲੋਕਾਂ ਦੀ
ਫ਼ਿਤਰਤ ਪਹਿਲੇ ਦਿਨ ਤੋਂ ਹੀ ਸ਼ੈਤਾਨੀ ਹੈ
ਮੇਰੀ ਦੇਹ ਦੇ ਇਸ ਭਖਦੇ ਪਰਛਾਵੇਂ ਵਿਚ
ਤੇਰੀ ਹੋਂਦ ਦੇ ਅਣਸ਼ਾਂ ਦੀ ਸੁਲਤਾਨੀ ਹੈ
ਮੈਂ ਪੁਛਦਾ ਹਾਂ ਹਰ ਗਿਆਨੀ ਵਗਿਆਨੀ ਤੋਂ
ਧਰਤੀ ਵਰਗੀ ਕਿਸ ਸ਼ੈ ਦੀ ਕੁਰਬਾਨੀ ਹੈ
ਮੈਨੂੰ ਏਹ ਵੀ ਆਖਣ ਵਿਚ ਸੰਕੋਚ ਨਹੀਂ
ਨੱਸ਼ਾ ਰੱਬੀ ਬਾਣੀ ਦਾ ਲਾਸਾਨੀ[3] ਹੈ
ਮੁਰਸ਼ਦ ਤੇਰੀ ਏਸ ਗ਼ਜ਼ਲ ਦੇ ਸ਼ੇਅਰਾਂ ਵਿਚ
ਅਰਥ ਭਰੇ ਮਜ਼ਮੂਨਾਂ ਦੀ ਤੁਗਿਆਨੀ[4] ਹੈ

[1] ਰੱਬ ਵਰਗਾ [2] ਜ਼ਮਾਨੇ ਤੋਂ [3] ਜੋਹਦੇ ਵਰਗਾ ਕੋ ਨਾਂ ਹੋਵੇ [4] ਹੜ।



Sri Satguru Jagjit Singh Ji Elibrary NamdhariElibrary@gmail.com

ਤਿੰਨ ਕਵਿਤਾਵਾਂ

# ਚੋਰੀ ਦਾ ਗੁੜ

—ਸੁਰਜੀਤ ਖ਼ੁਰਸ਼ੀਦੀ

ਇਕ ਪਾਸੜ ਪਿਆਰ ਅਸਾਡਾ
ਚੋਰੀ ਦਾ ਗੁੜ ਕਲਿਆਂ ਖਾਧਾ
ਸੁਆਦ ਕੀ ਆਇਆ ?
ਇਹ ਗੁੜ ਚੋਰੀ ਦਾ ਬਸ
ਆਪਣੇ ਨਾਲ ਵੰਡਾਈਏ
ਮੱਲੋ ਮੱਲੀ ਇਸਨੂੰ ਦੱਸੋ ਕਿਸਦੇ ਮੂੰਹ ਚਾ ਪਾਈਏ
ਦੂਜੇ ਪਾਸੇ ਕਿਸਦੇ ਨਾਲ ਵੰਡਾਈਏ
ਨਾਲ ਸੁਆਦਾਂ ਖਾਈਏ
ਸਾਡੀ ਕਿਸਮਤ ਬੰਜਰ ਧਰਤੀ
ਬਾਂਝ ਇਸਤਰੀ
ਜਿਥੇ ਨਾਂਹ ਕੁਝ ਉਗਿਆ
ਨਾਂਹ ਕੁਝ ਜਮੱਣਾ
ਬਸ ਆਪਣੀ ਛਾਂ ਨੂੰ ਆਪ ਹੰਢਾਈਏ
ਚੋਰੀ ਦਾ ਗੁੜ ਫਿਰ ਦਸੋ ਹੁਣ
ਕਿਸਦੇ ਨਾਲ ਵੰਡਾਈਏ
ਨਾਲ ਸੁਆਦਾਂ ਖਾਈਏ
ਕਦੋਂ ਤੀਕ ਇਜ ਕਲਿਆਂ ਖਾਂਦੇ ਜਾਈਏ
ਕਲ-ਜੁਗ ਜੂਨ ਬੀਤਾਈਏ
ਚੰਗਾ ਹੁੰਦਾ ਰਾਜ਼ ਹੀ ਰਹਿੰਦਾ
ਰਾਜ਼ ਖੋਲ੍ਹ ਕੇ ਗੁੜ ਦਾ ਸੁਆਦ ਗਵਾਇਆ
ਮੂਲੋਂ ਹੀ ਫਿਕਲਾਇਆ ।
ਮਨ ਨੂੰ ਜੋ ਇਕ ਢਾਰਸ ਜਹੀ ਸੀ
ਉਸਨੂੰ ਵੀ ਹੈ ਆਪ ਗੰਵਾਇਆ
ਕੀ ਸੁੱਖ ਪਾਇਆ ?
ਚੋਰੀ ਦਾ ਗੁੜ ਕਲਿਆਂ ਖਾਧਾ
ਸੁਆਦ ਕੀ ਆਇਆ ?

——

# ਮੈਂ

ਡ: ਓ, ਪੀ. ਗੁਪਤਾ

ਮੈਂ—
ਬੰਦਾ ਇਸ ਧਰਤੀ ਦਾ;
ਧਰਤੀ ਹੀ ਜਨਨੀ
ਮੇਰੀਆਂ ਤਾਂਘਾਂ ਦੀ
ਰੀਝਾਂ ਦੀ,
ਪਲ ਪਲ ਮੌਲਦੀਆਂ
ਆਸਾਂ ਦੀ,
ਘਟਦੇ—ਵਧਦੇ
ਸੁਆਸਾਂ ਦੀ ।

ਮੈਂ ਕੋਈ ਅਕਾਸੀ
ਪੀਂਘ ਨਾ ਪਾਣੀ,
ਬੰਦਾ ਬੰਦਾ ਧਰਤੀ ਦਾ
ਮੇਰਾ ਮਿਤਰ, ਮੇਰਾ ਹਾਣੀ ।

ਇਹ ਧਰਤੀ ਹੀ
ਮਿਲਣ,
ਸੁਅਰਗ-ਨਰਕ ਦਾ,
ਇੱਥੇ ਹੀ ਤਰਨਾ,
ਇਥੇ ਹੀ
ਫਿਸਲਣ ਹੈ ।
ਧਰਤੀ ਵਿਚੋਂ
ਫੁਟਦੀ ਜ਼ਿੰਦਗੀ,
ਧਰਤੀ ਵਿਚ ਹੀ
ਗੁਮ ਹੋ ਜਾਂਦੀ ।
ਧਰਤੀ ਹੀ
ਸਾਡਾ ਸਤ ਹੈ;
ਧਰਤੀ ਵਿਚ ਹੀ
ਸਾਡੀ ਗਤ ਹੈ ।

——

# ਫੁੱਲ ਬਨਾਮ ਸਬਜ਼ੀਆਂ

ਡਾ: ਨਰੇਸ਼

ਮੈਂ ਵੀ ਕਦੀ
ਆਪਣੇ ਵਿਹੜੇ ਵਿਚ ਫੁੱਲ ਉਗਾਏ ਸਨ
ਗੇਂਦਾ, ਗੁਲਾਬ, ਸੂਰਜਮੁਖੀ
ਨਰਗਿਸ, ਜੂਹੀ, ਚਮੇਲੀ ।
ਮੈਨੂੰ ਵੀ ਕਦੀ ਫੁੱਲਾਂ ਦੀ ਖੁਸ਼ਬੂ ਨਾਲ ਬੜਾ ਪਿਆਰ ਸੀ
ਅਤੇ ਫੁੱਲਾਂ ਦੀ ਖੁਸ਼ਬੂ ਬਿਨਾਂ ਜਾਪਦਾ ਹੁੰਦਾ ਸੀ
ਜੀਵਨ ਜਿਵੇਂ ਅਧੂਰਾ ਹੋਵੇ ।
ਤੁਹਾਡੇ ਵਿਹੜੇ ਦੇ ਇਹ ਫੁੱਲ ਵੀ
ਬੜੇ ਸੁਹਣੇ ਹਨ ।
ਇਹਨਾਂ ਦੀ ਖੁਸ਼ਬੂ ਵੀ
ਬਹੁਤ ਪਿਆਰੀ ਹੈ ।
ਪਰ ਮੇਰੀ ਗੱਲ ਮੰਨੋ ।
ਇਹਨਾਂ ਫੁੱਲਾਂ ਨੂੰ ਪੁਟ ਕੇ
ਇਹਨਾ ਦੀ ਥਾਂ ਤੇ ਸਬਜ਼ੀਆਂ ਬੀਜ ਲਵੋ ।
ਤੁਸੀਂ ਅਜੇ ਜੁਆਨ ਹੋ
ਮੇਰੀ ਉਮਰ ਵਿਚ ਪੁੱਜੋਗੇ ਤਾਂ ਮਹਿਸੂਸ ਕਰੋਗੇ
ਕਿ ਢਿੱਡ ਭੁੱਖਾ ਹੋਵੇ ਤਾਂ
ਖੁਸ਼ਬੂ ਵੀ ਸੂਲਾਂ ਵਾਂਗ ਚੁਭਦੀ ਹੈ ।
ਨਾਲੇ ਉਦੋਂ
ਕਿਸੇ ਡੰਗ ਰੁੱਖੀ ਰੋਟੀ ਖਾਣ ਨਾਲੋਂ
ਘਰ ਦੇ ਵਿਹੜੇ 'ਚ ਲੱਗੇ
ਕੱਦੂ, ਭਿੰਡੀਆਂ, ਬੈਂਗਨ
ਆਲੂ ਜਾਂ ਟਮਾਟਰ
ਬਹੁਤ ਕੰਮ ਆਉਣਗੇ ।

——



Sri Satguru Jagjit Singh Ji Elibrary NamdhariElibrary@gmail.com

ਕਹਾਣੀ

# ਕੱਚੇ ਪੱਕੇ ਲੋਕ

— ਹਰਭਜਨ ਸਿੰਘ ਕੋਮਲ

ਅਸੀਂ ਨੀਵੇਂ ਲੋਕ ਹਾਂ । ਕੋਈ ਸਾਨੂੰ ਹਰੀਜਨ ਕਹਿੰਦਾ ਹੈ । ਕੋਈ ਸਾਨੂੰ 'ਪੱਛੜੀਆਂ ਜਾਤੀਆਂ ਵਾਲੇ' ਕਰਕੇ ਗਿਣਦਾ ਹੈ ।

ਅਸੀਂ ਨੀਵੇਂ ਲੋਕ ਹਾਂ । ਕਿਉਂਕਿ ਸਾਡੇ ਪਿੰਡ ਵਿਚ ਜਿਹਨਾਂ ਦੇ ਪੱਕੇ ਤੇ ਵਡੇ ਮਕਾਨ ਹਨ, ਉਹ ਸਾਨੂੰ ਕਿਵੇਂ ਸਮਝਦੇ ਹਨ । ਸਾਡੇ ਮਕਾਨ ਕੱਚੇ ਹਨ ।

ਪੱਕੇ ਤੇ ਵੱਡੇ ਮਕਾਨਾਂ ਵਾਲੇ ਉਚੇ ਲੋਕ ਹਨ, ਕਿਉਂਕਿ ਉਹਨਾਂ ਦੇ ਵਡੇ ਮਕਾਨ ਪਿੰਡ ਦੀਆਂ ਉਚੀਆਂ ਥਾਵਾਂ ਤੇ ਅਸੀਂ ਨੀਵੇਂ ਲੋਕ ਹਾਂ, ਕਿਉਕਿ ਸਾਡੇ ਮਕਾਨ ਪਿੰਡੋਂ ਬਾਹਰ ਨੀਵੀਆਂ ਥਾਵਾਂ ਤੇ ਹਨ ।

ਉਹ ਉੱਚੇ ਹਨ । ਕਿਉਂਕਿ ਜਾਇਦਾਦ ਦੇ ਉਚੇ ਢੇਰਾਂ ਦੇ ਮਾਲਕ ਹਨ । ਤੇ ਅਸਾਂ ਕਿਉਂਕਿ ਸਿਰਫ਼ ਜਾਇਦਾਦ ਦਾ ਨਾਂ ਹੀ ਸੁਣਿਆ ਹੈ, ਅਸੀਂ ਨੀਵੇਂ ਲੋਕ ਹਾਂ ।

ਉਂਝ ਅਸੀਂ ਆਪਣੇ ਆਪ ਨੂੰ ਨੀਵੇਂ ਨਹੀਂ ਮੰਨਦੇ । ਉਚੇ ਮਕਾਨ ਸਾਡੀਆਂ ਮਿਹਨਤਾਂ ਨਾਲ ਬਣੇ ਹਨ ਤੇ ਸੱਚ ਪੁੱਛੋ ਤਾਂ ਅਸੀਂ ਆਪਣੇ ਦਿਲ ਵਿਚ ਸੋਚਦੇ ਹਾਂ ਕਿ ਅਸਲ ਵਿਚ ਉਹ ਮਕਾਨ ਸਾਡੇ ਹਨ ।

ਅਸੀਂ ਹਰੀਜਨ ਹਾਂ । ਜਿਵੇਂ ਅਸੀਂ ਸਾਰੇ ਹੀ 'ਹਰੀ' ਦੀ ਹਸਤੀ ਵਿਚ ਯਕੀਨ ਰਖਦੇ ਹੋਈਏ ਤੇ ਉਹ ਹਰੀਜਨ ਨਹੀਂ, ਜਿਵੇਂ ਉਹ ਸਾਰੇ ਹੀ ਹਰੀ ਦੀ ਹਸਤੀ ਤੋਂ ਮੁਨਕਰ ਹੋਣ ।

ਹਾਂ ! ਤੇ ਅਸੀਂ ਨੀਵੇਂ ਲੋਕ ਹਾਂ । ਸਾਡੇ ਮਕਾਨ ਵੀ ਪਿੰਡ ਦੀਆਂ ਨੀਵੀਆਂ ਥਾਵਾਂ ਤੇ ਹਨ । ਉਚਿਆਂ ਮਕਾਨਾਂ ਦਾ ਸਾਰਾ ਪਾਣੀ ਸਾਡੇ ਵੱਲ ਆਉਂਦਾ ਹੈ । ਤੇ ਜੋ ਪਾਣੀ ਆਉਂਦਾ ਹੈ, ਉਹ ਤੁਸੀਂ ਜਾਣਦੇ ਹੀ ਹੋ, ਕਿਹੋ ਜਿਹਾ ਹੁੰਦਾ ਹੈ । ਉਚਿਆਂ ਮਕਾਨਾਂ ਤੋਂ ਸਾਡੇ ਵੱਲ ਨੂੰ ਆਉਂਦਾ ਪਾਣੀ । ਤੇ ਪਾਣੀ ਸਿਰਫ਼ ਉਚਿਆਂ ਮਕਾਨਾਂ ਦਾ ਹੀ ਸਾਡੇ ਵੱਲ ਨਹੀਂ ਆਉਂਦਾ, ਸਗੋਂ ਬਾਰਸ਼ਾਂ ਦਾ ਬਹੁਤਾ ਪਾਣੀ ਵੀ ਸਾਡੇ ਵੱਲ ਹੀ ਆਉਂਦਾ ਹੈ । ਬਾਰਸ਼ ਭਾਵੇਂ ਸਾਡੇ ਪਿੰਡ ਤੇ ਪਵੇ ਤੇ ਭਾਵੇਂ ਸਾਡੇ ਤੋਂ ਕਿੰਨੀ ਹੀ ਦੂਰ ਪਹਾੜਾਂ ਉਤੇ । ਤੇ ਪਾਣੀ ਭਾਵੇਂ ਥੋਹੜਾ ਆਵੇ ਤੇ ਭਾਵੇਂ ਏਨਾਂ ਜਿੰਨਾਂ ਸਾਡੇ ਵੱਡੇ ਵਡੇਰਿਆਂ ਵੀ ਨਾ ਵੇਖਿਆ ਹੋਵੇ । ਜੇ ਅਸੀਂ ਕਿਸੇ ਤਰ੍ਹਾਂ ਬਚ ਗਏ, ਤਾਂ ਸਾਡੇ ਬਚੇ ਜ਼ਰੂਰ ਆਪਣੀਆਂ ਔਲਾਦਾਂ ਨੂੰ ਕਿਹਾ ਕਰਨਗੇ, "ਇਹ ਕੀ ਏ । ਅਸਾਂ ਏਨਾਂ ਪਾਣੀ ਵੇਖਿਐ ਪਈ ਤੁਸੀਂ ਕਿਆਸ ਵੀ ਨਹੀਂ ਕਰ ਸਕਦੇ" ।

ਹਾਂ । ਐਤਕੀਂ ਸੱਚ ਮੁਚ ਏਨਾਂ ਹੀ ਪਾਣੀ ਆਇਆ ਹੈ ਕਿ ਜੇ ਅਸੀਂ ਕਿਸੇ ਤਰ੍ਹਾਂ ਬਚ ਗਏ ਤਾਂ ਸਾਡੇ ਬਚਿਆਂ ਦੀਆਂ ਔਲਾਦਾਂ ਇਹ ਕਿਆਸ ਵੀ ਨਹੀਂ ਕਰ ਸਕਣਾਂ ਕਿ ਕਿ ਏਨਾਂ ਪਾਣੀ ਵੀ ਆ ਸਕਦਾ ਹੈ ।

ਸਾਡਾ ਅੱਜ ਕਲ ਦਾ ਨੇਤਾ, ਪਿਛਲੇ ਸਾਲ ਜਦੋਂ ਚੋਣਾਂ ਤੋਂ ਪਹਿਲਾਂ ਆਇਆ ਸੀ ਤਾਂ ਉਸ ਸਾਨੂੰ ਪਿੰਡ ਦੇ ਸਭ ਤੋਂ ਉੱਚੇ ਮਕਾਨ ਦੇ ਬਾਹਰ ਸੱਦਿਆ ਸੀ । ਉਹਨੇ ਇਕਰਾਰ ਕੀਤਾ ਸੀ ਕਿ 'ਮੈਂ ਭਰਿਸ਼ਟਾਚਾਰ ਬੰਦ ਕਰ ਦਿਆਂਗਾ ਤੇ ਪਾਣੀ ਦਾ ਪਰਬੰਧ ਕਰ ਦਿਆਂਗਾ' ਉਹਨੇ ਕਿੰਨੀਆਂ ਹੀ ਰਾਤਾਂ ਉਸ ਸਭ ਤੋਂ ਉਚੇ ਮਕਾਨ ਵਿਚ ਡੇਰਾ ਲਾਈ ਰਖਿਆ । ਭਰਿਸ਼ਟਾਚਾਰ ਤਾਂ ਉਹ ਉਥੋਂ ਹੀ ਬੰਦ



Sri Satguru Jagjit Singh Ji Elibrary NamdhariElibrary@gmail.com

ਕਰਦਾ ਰਿਹਾ ਤੇ ਪਾਣੀ ਦਾ ਪਰਬੰਧ ਉਹਦੇ ਥਾਂ, ਸਾਲ ਡੇਢ ਪਿਛੋਂ ਹੜ੍ਹਾਂ ਨੇ ਕਰ ਦਿਤਾ ਹੈ। ਪਾਣੀ ਦੇ ਪਰਬੰਧ ਦਾ ਅਰਥ ਅਸਾਂ ਸਮਝਿਆ ਸੀ ਕਿ ਜੋ ਪਾਣੀ ਉਚਿਆਂ ਮਕਾਨਾਂ ਵਲੋਂ ਸਾਡੇ ਵੱਲ ਆਉਂਦਾ ਹੈ ਉਸਦਾ ਕੋਈ ਪਰਬੰਧ ਹੋਵੇਗਾ। ਇਹ ਪਰਬੰਧ ਤਾਂ ਅਸਾਂ ਸੋਚਿਆ ਵੀ ਨਹੀਂ ਸੀ ਜੋ ਹੋ ਗਿਆ ਹੈ। ਪਾਣੀ ਸਾਡਿਆਂ ਕੋਠਿਆਂ ਨੂੰ ਅੱਠ ਅੱਠ ਫੁਟ ਡੋਬੀ ਖਲਾ ਹੈ। ਪਿੰਡ ਵਿਚਲਾ ਸਭ ਤੋਂ ਉਚਾ ਪੱਕਾ ਮਕਾਨ ਵੀ ਤਿੰਨ ਤਿੰਨ ਫੁਟ ਡੂੰਘੇ ਪਾਣੀ ਵਿਚ ਹੋਵੇਗਾ, ਇਹ ਸਾਡਾ ਹੈ। ਚੁਬਾਰਿਆਂ ਦੇ ਅੰਦਰ ਸਿਮਟ ਬੈਠੇ ਹੋਣ ਪਰ ਜਿਨਾਂ ਦੇ ਚੁਬਾਰੇ ਨਹੀਂ ਉਹ ਪੱਕਿਆਂ ਮਕਾਨਾਂ ਵਾਲੇ ਵੀ ਸਾਡੇ ਵਾਂਗ ਛੱਤਾਂ ਤੇ ਹੀ ਬੈਠੇ ਹਨ। ਇਸ ਹਿਸਾਬ ਨਾਲ ਸਾਡੇ ਪਿੰਡੋਂ ਊਚ ਨੀਚ ਖਤਮ ਹੋ ਗਈ ਹੈ। ਉਚੇ ਨੀਵੇਂ ਸਭ ਮਕਾਨਾਂ ਦੀਆਂ ਛੱਤਾਂ ਉੱਤੇ।

ਇਹ ਗੱਲ ਨਹੀਂ ਕਿ ਜਿਨ੍ਹਾਂ ਪਿੰਡਾਂ ਜਾਂ ਸ਼ਹਿਰਾਂ ਵਿਚ ਪਾਣੀ ਨਹੀਂ ਆਇਆ ਉਥੋਂ ਦੇ ਲੋਕ ਸਾਡੀ ਹਾਲਤ ਤੋਂ ਅਣਜਾਨ ਹਨ। ਜਾਂ ਸਰਕਾਰ ਅਤੇ ਸਾਡੇ ਨੇਤਾ ਨੂੰ ਸਾਡੀ ਹਾਲਤ ਦਾ ਪਤਾ ਨਹੀਂ। ਸਗੋਂ ਗੱਲ ਇਸ ਦੇ ਉਲਟ ਹੈ। ਸਾਡਾ ਇਕ ਨੌਜੁਆਨ, ਹੋਰ ਭਾਵੇਂ ਸਭ ਕੁਝ ਰੋਹੜ ਬੈਠਾ ਹੈ ਪਰ ਉਹਨੇ ਆਪਣਾ ਟ੍ਰਾਂਜ਼ਿਸਟਰ ਨਹੀਂ ਛੱਡਿਆ। ਅਸੀਂ ਉਹਨੂੰ ਬੇਸ਼ਰਮ ਕੀਤਾ ਹੈ। ਬੁਰਾ ਭਲਾ ਬੋਲੇ ਹਾਂ, 'ਇਸ ਤਬਾਹੀ ਵਿਚ ਵੀ ਤੈਨੂੰ ਗਾਣੇ ਸੁਝਦੇ ਹਨ'। ਤੇ ਉਹ ਨੌਜੁਆਨ ਹੁਣ ਗਾਣੇ ਨਹੀਂ ਲਾਂਦਾ। ਸਗੋਂ ਖਬਰਾਂ ਲਾਂਦਾ ਹੈ। ਤੇ ਉਹਨਾਂ ਖਬਰਾਂ ਤੋਂ ਹੀ ਸਾਨੂੰ ਪਤਾ ਲੱਗਾ ਹੈ ਕਿ ਬਾਹਰ ਦੇ ਲੋਕਾਂ ਤੇ ਸਰਕਾਰ ਨੂੰ ਸਾਡੀ ਬੜੀ ਚਿੰਤਾ ਲੱਗੀ ਹੋਈ ਹੈ। ਸਾਡਾ ਮੁੱਖ ਮੰਤਰੀ, ਸਾਡਾ ਐਮ. ਪੀ. ਤੇ ਸਾਡਾ ਐਮ. ਐਲ. ਏ. ਹਵਾਈ ਜਹਾਜ਼ ਤੇ ਚੜ੍ਹ ਕੇ, ਹੜ੍ਹ ਮਾਰੇ ਇਲਾਕੇ ਦਾ ਦੌਰਾ ਕਰ ਗਏ ਹਨ। ਸਾਨੂੰ ਬਚਾਣ ਦੇ ਸਭ ਯਤਨ ਹੋ ਰਹੇ ਹਨ। ਲੋਕ ਸਾਡੇ ਲਈ ਪਕਿਆ ਪਕਾਇਆ ਖਾਣਾ ਦੇ ਰਹੇ ਹਨ। ਅੱਜ ਦੁਪਹਿਰੇ ਇਕ ਹੈਲੀਕਾਪਟਰ ਆਇਆ ਸੀ। ਉਸ ਵਿਚੋਂ ਖਾਣੇ ਦੇ ਕਈ ਪੈਕੇਟ ਸੁਟੇ ਗਏ ਸਨ। ਸਾਡੀ ਛਤ ਤੇ ਵੀ ਅੱਠ ਦਸ ਪੈਕੇਟ ਸੁਟੇ ਗਏ ਸਨ। ਸਾਡੇ ਹੱਥ ਭਾਵੇਂ ਤਿੰਨ ਹੀ ਆਏ ਸਨ ਤੇ ਬਾਕੀ ਪਾਣੀ ਵਿਚ ਜਾ ਡਿਗੇ ਸਨ। ਤੇ ਸਾਡਾ ਟ੍ਰਾਂਜ਼ਿਸਟਰ ਵਾਲਾ ਨੌਜੁਆਨ ਪੈਕਟ ਕਢਣ ਗਿਆ, ਮਸਾਂ ਆਪਣੀ ਜਿੰਦ ਲੈ ਕੇ ਆਇਆ ਸੀ। ਜੇ ਉਹ ਰੁੜ੍ਹ ਜਾਂਦਾ ਤਾਂ ਵੀ ਬਹੁਤਾ ਫਰਕ ਨਹੀਂ ਸੀ ਪੈਣਾ। ਅਸੀਂ ਸਾਰੇ ਹੀ ਰੁੜ੍ਹਣ ਵਾਲੇ ਹਾਂ। ਚਲੋ। ਕੁਝ ਘੰਟੇ ਉਸ ਹੋਰ ਜੀ ਲਿਆ ਹੈ।

ਸਾਡਾ ਮਕਾਨ ਵੀ ਆਪਣੇ ਹਿਸਾਬ ਨਾਲ ਉੱਚੀ ਥਾਂ ਤੇ ਹੀ ਹੈ। ਪਤਾ ਨਹੀਂ ਕਿੰਨੀ ਵਾਰੀ ਇਹ ਮਕਾਨ ਡਿੱਗਾ ਹੈ ਤੇ ਕਿੰਨੀ ਵਾਰੀ ਪੁਰਾਣੇ ਮਲਬੇ ਦੀ ਉਮਰ ਹੀ ਇਸਨੂੰ ਬਣਾਇਆ ਗਿਆ ਹੈ। ਇਹ ਜੋ ਕੁਝ ਵੀ ਹੈ, ਅਸੀਂ ਇਹਨੂੰ ਮਕਾਨ ਹੀ ਕਹਿੰਦੇ ਹਾਂ, ਹਰ ਅ ਦਮੀ ਆਪਣੀ ਰਹਿਣ ਵਾਲੀ ਥਾਂ ਨੂੰ ਮਕਾਨ ਕਹਿੰਦਾ ਹੈ। ਭਾਵੇਂ ਉਹ ਉੱਚਾ ਹੋਵੇ, ਭਾਵੇਂ ਨੀਵਾਂ, ਭਾਵੇਂ ਕੱਚਾ ਹੋਵੇ ਭਾਵੇਂ ਪੱਕਾ। ਸਾਡੇ ਮਕਾਨ ਦੀ ਸਿਰਫ਼ ਇਕ ਕੰਧ ਪੱਕੀਆਂ ਇਟਾਂ ਦੀ ਹੈ ਤੇ ਜਾਂ ਮਕਾਨ ਦੇ ਵਿਚਕਾਰ ਲੱਗਾ ਹੋਇਆ ਥੰਮ੍ਹ ਪੱਕੀਆਂ ਇੱਟਾਂ ਦਾ ਹੈ। ਪਤਾ ਨਹੀਂ ਸਾਡੇ ਵਡੇਰਿਆਂ ਨੂੰ ਇਹ ਪੱਕੀਆਂ ਇੱਟਾਂ ਕਿਵੇਂ ਲਭ ਪਈਆਂ ਸਨ। ਬਾਕੀ ਸਾਰੀਆਂ ਕੰਧਾਂ ਕੱਚੀ ਮਿੱਟੀ ਦੀਆਂ ਹਨ। ਹਾਲਾਂ ਕਿ ਪੱਕੀਆਂ ਇੱਟਾਂ ਵਾਲਾ ਭੱਠਾ, ਸਾਡੇ ਤੋਂ ਬਹੁਤ ਹੀ ਨੇੜੇ ਹੈ। ਸਿਰਫ਼ ਅੱਧਾ ਫਰਲਾਂਗ।

ਰਾਤ ਅੱਠ ਵਜੇ ਵੀ ਅਸੀਂ ਇਸੇ ਛੱਤ ਤੇ ਹਾਂ, ਤੇ ਹਾਂ। ਤੇ ਹੋਰ ਸ਼ਾਇਦ ਦੋ ਘੰਟੇ ਕੱਢ ਜਾਈਏ ਜੇ ਕੋਈ ਬਾਨ੍ਹਣੂ ਨਾ ਬੱਝ ਸਕਿਆ ਤਾਂ। ਕੱਚੀਆਂ ਕੰਧਾਂ ਵਾਲੇ ਪਾਸਿਓਂ ਛੱਤ ਡੇਢ ਦੋ ਹੱਥ ਬਹਿ ਗਈ ਹੈ। ਤੇ ਅਸੀਂ ਸਾਰੇ ਪੱਕੀ ਕੰਧ ਵਾਲੇ ਪਾਸੇ ਸਰਕ ਗਏ ਹੋਏ ਹਾਂ। ਸਵੇਰ ਦੇ ਦੋ ਪੁਟੇ ਹੋਏ ਦਰਖਤ ਸਾਡੇ ਕੋਲੋਂ ਲੰਘ ਗਏ ਹਨ। ਤੇ ਦੋ ਹੀ ਇਨਸਾਨੀ ਸਰੀਰ। ਉਹਨਾਂ ਵਿਚ ਇਕ ਵਡੇਰੀ ਉਮਰ ਦਾ ਸੀ ਤੇ ਦੂਜਾ ਇਕ ਬੱਚਾ। ਪਤਾ ਨਹੀਂ ਮੁੰਡਾ ਸੀ ਕਿ ਕੁੜੀ। ਤੇ ਹੋਰ ਪੰਜਾਂ ਚਹੁੰ ਘੰਟਿਆਂ ਨੂੰ ਸ਼ਾਇਦ ਅਸੀਂ ਵੀ ਕਿਸੇ ਪਿੰਡ ਕੋਲੋਂ ਲੰਘਾਂਗੇ। ਸ਼ਾਇਦ ਪਿੰਡ ਨੂੰ ਵਲਾ ਹੀ ਜਾਈਏ। ਜੇ ਕੋਈ ਬਾਨ੍ਹਣੂ ਨਾ ਬੱਝ ਸਕਿਆ ਤਾਂ।

ਰੇਡੀਓ ਫਿਰ ਬੋਲਿਆ ਹੈ। 'ਅਜੇ ਪਾਣੀ ਹੋਰ ਵਧਣ ਦੀ ਆਸ ਹੈ'। ਵਧ ਲਏ ਜਿੰਨਾਂ ਵਧਣਾਂ ਸੂ। ਜੇ ਏਨਾਂ ਵੀ ਰਹੇ ਤਾਂ ਕਿਹੜਾ ਅਸਾਂ ਬਚ ਰਹਿਣਾਂ ਹੈ। ਕੀ ਪਿਆ ਏ ਖਬਰਾਂ ਵਿਚ ਵੀ ਹੁਣ। ਕਿਉਂ ਲਾ ਲੈਂਦਾ ਏ ਰੇਡੀਓ,



Sri Satguru Jagjit Singh Ji Elibrary NamdhariElibrary@gmail.com

ਘੜੀ ਮੁੜੀ ਛੋਕਰਾ। ਖਬਰਾਂ ਦੇ ਅੱਗੇ ਜਾਂ ਪਿਛੇ ਇਕ ਅਧ ਗਾਣਾਂ ਸੁਣ ਲੈਣ ਦਾ ਲਾਲਚ ਹੋਵੇਗਾ। ਹੋਰ ਕੀ ? ਚਲੋ ਸੁਣ ਲਏ ਜਿੰਨੇ ਸੁਣਨੇ ਸੂ। ਇਹਨੇ ਕਿਹੜੇ ਹੁਣ ਰੋਜ਼ ਰੋਜ਼ ਸੁਣਨੇ ਨੇ।

ਛੱਤ ਹੌਲੀ ਹੌਲੀ ਥੱਲੇ ਬਹਿ ਰਹੀ ਹੈ। ਜਿਵੇਂ ਹੋਰ ਕੁਝ ਚਿਰ ਨੂੰ ਸਾਡੀ ਜਾਨ ਹੌਲੀ ਹੌਲੀ ਨਿਕਲੇਗੀ। ਆਖਰ ਕੁਝ ਮਿੰਟ ਤਾਂ ਲੱਗਣਗੇ ਹੀ ਜਾਨ ਨਿਕਲਣ ਲੱਗਿਆਂ ਵੀ। ਇਕ ਝਟਕਾ ਹੋਰ ਲੱਗਾ ਹੈ। ਸ਼ਾਇਦ ਇੱਟਾਂ ਦਾ ਥੰਮ੍ਹਾਂ ਕੁਝ ਬੈਠਾ ਹੈ। ਪੱਕੀ ਕੰਧ ਵਾਲੇ ਪਾਸੇ ਸਾਡਾ ਭਾਰ ਕੁਝ ਹੋਰ ਵਧ ਗਿਆ ਹੈ।

ਸਾਹਮਣੇ ਕੁਝ ਆਉਂਦਾ ਦਿੱਸ ਰਿਹਾ ਹੈ। ਬੇੜੀ ਜਾਪਦੀ ਹੈ। ਉਪਰ ਪੰਜ ਛੇ ਬੰਦੇ ਹਨ। ਹਾਂ। ਸਵੇਰ ਤੋਂ ਰੇਡੀਓ ਦੱਸਦਾ ਪਿਆ ਹੈ। 'ਹੜ੍ਹ ਪੀੜਤਾਂ ਨੂੰ ਕੱਢਣ ਲਈ ਬੇੜੀਆਂ ਲੱਗ ਪਈਆਂ ਹਨ। ਬੇੜੀਆਂ ਹਾਲੇ ਥੋਹੜੀਆਂ ਹਨ। 'ਹੜ੍ਹ-ਰੋਕੂ ਮਹਿਕਮੇਂ' ਦੀਆਂ। ਮਿਲਟਰੀ ਦੀਆਂ ਬੇੜੀਆਂ ਵੀ ਲਾਈਆਂ ਜਾ ਰਹੀਆਂ ਹਨ।' ਰੇਡੀਓ ਤੋਂ ਇਹ ਖ਼ਬਰ ਸਿਰਫ ਸਾਡੇ ਇਲਾਕੇ ਪਿੰਡਾਂ ਬਾਰੇ ਹੈ। ਬਾਕੀਆਂ ਬਾਰੇ ਤਾਂ ਜਿਵੇਂ ਸਾਨੂੰ ਕੁਝ ਸੁਣਾਈ ਹੀ ਨਹੀਂ ਦੇਂਦਾ। ਖਬਰਾਂ ਵਿਚੋਂ ਅਸੀਂ ਆਪਣਾ ਇਲਾਕਾ ਲੱਭਦੇ ਹਾਂ। ਤੇ ਤੁਸੀਂ ਜਾਣਦੇ ਹੋ, ਜਿਹੜੀ ਚੀਜ਼ ਲੱਭਣੀ ਹੋਵੇ, ਉਸ ਬਿਨਾਂ ਹੋਰ ਕੁਝ ਨਹੀਂ ਸੁੱਝਦਾ।

ਹਾਂ। ਸਚ ਮੁਚ ਬੇੜੀ ਹੀ ਹੈ। ਦੋ ਤਿੰਨ ਬੰਦੇ ਚਲਾ ਰਹੇ ਹਨ। ਸਾਡੀ ਪਛਾਣ ਦੀ ਨਹੀਂ। ਪਰ ਵਾਹ! ਵਿਚ ਸਾਡੇ ਇਲਾਕੇ ਦੇ ਨੇਤਾ ਸਾਹਿਬ ਵੀ ਹਨ। ਬੇੜੀ ਨੇੜੇ ਆ ਰਹੀ ਹੈ। ਸਾਡੀ ਛੱਤ ਤੇ ਹਿੱਲ-ਜੁੱਲ ਹੋਈ ਹੈ। ਅਸੀਂ ਨੀਵੇਂ ਪਾਸੇ ਨੂੰ ਸਰਕਣ ਲੱਗੇ ਹਾਂ। ਪਰ ਡਰ ਗਏ ਹਾਂ। ਕਿਤੇ ਕੱਚੀਆਂ ਕੰਧਾਂ ਵਾਲੇ ਪਾਸਿਉਂ ਅਸੀਂ ਪਾਣੀ 'ਚ ਹੀ ਨਾ ਬਹਿ ਜਾਈਏ। ਤੇ ਨਾਲੇ ਸਾਡੇ ਤੋਂ ਪਹਿਲਾਂ ਦੋ ਛੱਤਾਂ ਤੇ ਹੋਰ ਵੀ ਦਸ ਪੰਦਰਾਂ ਜੀਅ ਹਨ। ਪਤਾ ਨਹੀਂ ਬੇੜੀ 'ਚ ਕਿੰਨੇ ਬਹਿ ਸਕਣਗੇ। ਸਾਡੀ ਵਾਰੀ ਅਜੇ ਨਾ ਹੀ ਆਵੇ।

ਬੇੜੀ ਹੋਰ ਅੱਗੇ ਆ ਗਈ ਹੈ।......ਤੇ......ਤੇ... ਇਹ ਪਹਿਲੇ ਮਕਾਨ ਨੂੰ ਪਾਰ ਕਰ ਆਈ ਹੈ। ਦੂਜੇ ਨੂੰ ਵੀ। ਸਾਡੇ ਦਿਲ ਜ਼ੋਰ ਜ਼ੋਰ ਦੀ ਧੜਕਦੇ ਹਨ। ਬੇੜੀ ਵਿਚ ਮਿਲਟਰੀ ਦਾ ਕੋਈ ਬੰਦਾ ਨਹੀਂ ਜਾਪਦਾ। ਅਸੀਂ ਮਿਲਟਰੀ ਦੇ ਬੰਦੇ ਵੀ ਨਹੀਂ ਪਛਾਣ ਸਕਦੇ ਭਲਾ। ਤੇ ਹੁਣ ਇਹ ਸਾਡੀ ਛੱਤ ਕੋਲੋਂ ਵੀ ਲੰਘ ਗਈ ਹੈ। ਜਾਹ ਜਾਂਦੀਏ। ਅਸੀਂ ਅੱਗੇ ਵੱਲ ਸਰਕੇ ਹੋਏ ਫਿਰ ਪਿਛਾਂਹ ਪੱਕੀ ਕੰਧ ਵੱਲ ਹੋ ਗਏ ਹਾਂ। ਨੇਤਾ ਸਾਹਿਬ ਨੇ ਸਾਨੂੰ ਵੇਖਿਆ ਸੀ। ਉਹ ਬੇੜੀ 'ਚ ਬੈਠੇ ਕਿਸੇ ਹੋਰ ਬੰਦੇ ਨੂੰ ਸਾਡੇ ਛੱਤਾਂ ਵੱਲ ਇਸ਼ਾਰੇ ਕਰ ਕਰ ਕੇ ਕੁਝ ਦੱਸ ਰਹੇ ਸਨ। ਸ਼ਾਇਦ ਉਹ ਹਵਾਈ ਸਰਵੇ ਤੋਂ ਬਾਅਦ ਬੇੜੀ ਉੱਤੇ ਪਿੰਡਾਂ ਦਾ ਸਰਵੇ ਕਰਨ ਆਏ ਹੋਣ। ਹੁਣ ਅਸੀਂ ਬਿਲਕੁਲ ਨਹੀਂ ਬਚ ਸਕਦੇ। ਪਹਿਲਾਂ ਸਰਵੇ ਹੋਵੇਗਾ। ਤੇ ਪਿੱਛੋਂ ਜਿਹੜੇ ਬਚ ਰਹਿਣਗੇ ਉਹਨਾਂ ਨੂੰ ਬਚਾਇਆ ਜਾਏਗਾ।

ਮੁੰਡੇ ਨੇ ਰੇਡੀਓ ਫਿਰ ਲਾ ਲਿਆ ਹੈ। ਤੇ ਸਾਡੇ ਵਿਚੋਂ ਇਕ ਗੁਸੈਲ ਨੇ ਉਹਨੂੰ ਚੁਪੇੜ ਕੱਢ ਮਾਰੀ ਹੈ, "ਕਰ ਬੰਦ ਰੇਡੀਓ।......ਖਬਰਾਂ ਦਾ ਪੁੱਤਰ।" ਤੇ ਮੁੰਡਾ ਬੇਇਜ਼ਤੀ ਦਾ ਘੁਟ ਭਰ ਗਿਆ ਹੈ। ਮੁਰਦਿਆਂ ਦੀ ਬੇਇਜ਼ਤੀ ਕੈਸੀ।

ਬੇੜੀ ਵਾਪਸ ਆ ਗਈ ਹੈ। ਪਰ ਇਹ ਤਾਂ ਜੀਆਂ ਨਾਲ ਭਰੀ ਹੋਈ ਹੈ। ਪੱਕੇ ਮਕਾਨਾਂ ਚੋਂ ਕੱਢ ਕੇ ਲਿਆਏ ਨੇ। ਸਾਡੇ ਕੋਲੋਂ ਲੰਘਣ ਤੇ ਦਿੱਸਿਆ ਹੈ, ਸੱਭ ਤੋਂ ਉੱਚੇ ਪੱਕੇ ਮਕਾਨ ਵਾਲਾ ਤੇ ਉਹਦੇ ਜੀਅ ਬਿਲਕੁਲ ਵਿਚਕਾਰ ਬੈਠੇ ਹਨ।

ਕੱਚੀਆਂ ਕੰਧਾਂ ਵਾਲੇ ਪਾਸਿਓਂ ਸਾਡੀ ਛੱਤ, ਅੱਧਿਓਂ ਕੁਝ ਘੱਟ ਪਾਣੀ ਵਿਚ ਡੁਬ ਚੁਕੀ ਹੋਈ ਸੀ।

ਤੇ ਮੁੰਡੇ ਦੀ ਬੇਇਜ਼ਤੀ ਕਰਨ ਵਾਲੇ ਨੇ, ਆਪ ਹੀ ਉਹਨੂੰ ਕਿਹਾ ਹੈ, "ਜ਼ਰਾ ਲਾਈਂ ਰੇਡੀਓ। ਤੇ ਨਾਲੇ ਗੁੱਸੇ ਨਾ ਕਰੀਂ। ਮੇਰੇ ਤੋਂ ਬਰਦਾਸ਼ਤ ਨਹੀਂ ਸੀ ਹੋਇਆ।"

ਸਾਡੇ ਘਰ ਦਾ ਸਭ ਤੋਂ ਛੋਟਾ ਬਾਲ, ਜਿਹੜਾ ਕਦੀ ਚੁੱਪ ਨਹੀਂ ਸੀ ਕਰਦਾ ਹੁੰਦਾ, ਸਵੇਰ ਦਾ ਮਾਂ ਦੀ ਗੋਦ ਵਿਚ ਚੁੱਪ ਪਿਆ ਹੈ।



Sri Satguru Jagjit Singh Ji Elibrary NamdhariElibrary@gmail.com

ਕਹਾਣੀ

# ਆਸ ਅਜੇ ਬਾਕੀ ਹੈ

—ਕੰਵਲ ਜੀਤ ਭੁਲੱਰ

ਨੰਜੂ ਦੇ ਪਾਸਾ ਪਰਤਣ ਨਾਲ ਹੀ ਮੰਜੀ ਦੀਆਂ ਚੂਲਾਂ ਵੀ ਚੀਕ ਪਈਆਂ। ਉਸਨੇ ਇਸੇ ਤਰ੍ਹਾਂ ਤਿੰਨ ਚਾਰ ਵਾਰ ਕੀਤਾ ਪਰ ਫੇਰ ਉਹ ਟਿੱਕ ਕੇ ਲੇਟ ਗਿਆ। ਉਸਦੇ ਮਾੜਾ ਜਿਹਾ ਹਿਲਦਿਆਂ ਹੀ ਮੰਜੀ ਫੇਰ ਚੀਕ ਪੈਂਦੀ। ਉਸਦੇ ਪਾਸਾ ਪਰਤਣ ਨਾਲ ਜਾਂ ਮੰਜੀ ਦੇ ਚੀਕਣ ਨਾਲ ਉਸਦੀਆਂ ਸੋਚਾਂ ਦੀ ਤੰਦ ਨਾ ਟੁੱਟਦੀ ਸਗੋਂ ਜਦ ਵੀ ਉਹ ਪਾਸਾ ਪਰਤਦਾ, ਸੋਚਾਂ ਉਸਨੂੰ ਹੋਰ ਜਕੜ ਲੈਂਦੀਆਂ ਤੇ ਉਹ ਇਕ ਲੰਮਾ ਜਿਹਾ ਹਉਕਾ ਭਰਕੇ ਫੇਰ ਪਾਸਾ ਪਰਤ ਲੈਂਦਾ।

ਉਹ ਸੋਚਾਂ 'ਚ ਘਿਰਿਆਂ ਇਕ ਟੱਕ ਅਕਾਸ਼ ਵੱਲ ਹੀ ਦੇਖੀ ਜਾ ਰਿਹਾ ਸੀ ਜਿਥੇ ਬਦਲਾਂ ਦੇ ਟੋਟੇ ਵਾਰ ਵਾਰ ਚੰਨ ਨੂੰ ਢੱਕ ਲੈਂਦੇ ਤੇ ਤਾਰੇ ਜਾਗਦੇ ਲਾਟੂਆਂ ਵਾਂਗ ਜਿਵੇਂ ਉਸ ਦੇ ਉੱਤੇ ਹੀ ਡਿਗਦੇ ਆ ਰਹੇ ਹੋਣ। ਇਸ ਅਸਮਾਨ ਨੂੰ ਹੀ ਵੇਖਦਿਆਂ ਉਹਨੇ ਆਪਣੀ ਉਮਰ ਦੇ ਪੂਰੇ ਸੱਠ ਵਰ੍ਹੇ ਗੁਜ਼ਾਰ ਦਿਤੇ ਸਨ ਪਰ ਅੱਜ...ਅੱਜ ਤਾਂ ਉਸਨੂੰ ਸਭ ਕੁਝ ਹੀ ਓਪਰਾ ਓਪਰਾ ਜਿਹਾ ਲੱਗ ਰਿਹਾ ਸੀ। ਪਲ ਦੀ ਪਲ ਉਸਨੂੰ ਲੱਗਿਆ ਜਿਵੇਂ ਉਹ ਹੁਣ ਵੀ ਪਿੰਡ ਦੇ ਸ਼ਾਹ ਦੂਨੀ ਚੰਦ ਅੱਗੇ ਲੇਲ੍ਹੜੀਆਂ ਕੱਢ ਰਿਹਾ ਹੋਵੇ, 'ਨਹੀਂ ਦੂਨੀ ਚੰਦ ਜੀ ਮੇਰੇ ਤੇ ਏਨਾ ਜ਼ੁਲਮ ਨਾ ਕਰੋ, ਮੈਂ ਬਰਬਾਦ ਹੋ ਜਾਵਾਂਗਾ। ਬੱਸ ਇਹੋ ਬਲਦਾਂ ਦੀ ਜੋਗ ਹੀ ਤਾਂ ਮੇਰੀ ਜ਼ਿੰਦਗੀ ਏ... ਇਨ੍ਹਾਂ ਦੇ ਸਿਰ ਤੇ ਹੀ ਤਾਂ ਮੈਂ ਆਪਣਾ ਬੁੱਤਾ ਸਾਰ ਰਿਹਾਂ।'

ਪਰ ਦੂਨੀ ਚੰਦ ਤਾਂ ਜਿਵੇਂ ਦਿਲ ਦੀ ਥਾਂ ਪੱਥਰ ਪਾਕੇ ਹੀ ਘਰੋਂ ਤੁਰਿਆ ਸੀ। ਉਹਨੂੰ ਪਤਾ ਸੀ ਕਿ ਓਦਾਂ ਤਾਂ ਨੰਜੂ ਨੇ ਕਾਬੂ ਨਹੀਂ ਆਉਣਾ ਸੋ ਉਹ ਆਪਣੇ ਦੋ ਬੰਦੇ ਵੀ ਨਾਲ ਹੀ ਲੈ ਆਇਆ ਸੀ ਜੋ ਡਾਂਗਾਂ ਤੇ ਭਾਰ ਪਾਈ ਖੜੋਤੇ ਮੁੱਛਾਂ ਨੂੰ ਵੱਟ ਦੇ ਰਹੇ ਸਨ। ਵਾਕਿਆ ਹੀ ਦੂਨੀ ਚੰਦ ਠੀਕ ਸੀ ਕਿ ਜੇ ਕਿਤੇ ਉਹ ਉਨ੍ਹਾਂ ਨੂੰ ਨਾਲ ਨਾ ਲਿਆਉਂਦਾ ਤਾਂ ਨੰਜੂ ਨੇ ਏਨਾ ਹੀ ਕਹਿਕੇ ਦੂਨੀ ਚੰਦ ਨੂੰ ਮੋੜ ਦੇਣਾ ਸੀ, "ਓ ਲਾਲਾ। ਦੇਦਾਂਗੇ ਪੈਸੇ......ਐਤਕੀਂ ਹਾੜ੍ਹੀ ਨੂੰ ਕਿਤੇ ਭੱਜੇ ਜਾਂਦੇ ਐ।"

ਅੱਗੇ ਤਾਂ ਦੂਨੀ ਚੰਦ ਨੰਜੂ ਦੀ ਬੇ-ਪ੍ਰਵਾਹ ਜਿਹੀ ਝੂਣੀ ਸੁਣਕੇ ਪੁਠੇ ਪੈਰੀਂ ਮੁੜ ਜਾਂਦਾ ਹੁੰਦਾ ਸੀ ਪਰ ਅੱਜ ਨੰਜੂ ਦੇ ਤਰਲੇ ਉਸਨੂੰ ਬਲਦਾਂ ਵੱਲ ਲਈ ਜਾ ਰਹੇ ਸਨ।

"ਬਈ ਧਰਮ ਨਾਲ ਨੰਜਿਆ ਤੂੰ ਤਾਂ ਭੋਲਾ ਏਂ...ਮੈਂ ਤੇਰੇ ਤੇ ਇਹ ਰਹਿਮ ਹੀ ਤੇ ਕਰ ਰਿਹਾਂ...ਨਹੀਂ ਸਮਝਿਆ...ਦੇਖ ਇਥੇ ਤਾਂ ਬਲਦਾਂ ਨੂੰ ਪੱਠੇ ਵੀ ਰੱਜਕੇ ਨਹੀਂ ਪੈਂਦੇ, ਵੇਖ ਕਿਦਾਂ ਵਿਚਾਰਿਆਂ ਦੀਆਂ ਕੁੱਖਾਂ ਵਿਚ ਨੂੰ ਬੜੀਆਂ ਪਈਆਂ, ਧਰਮ ਨਾਲ ਕੁੱਖਾਂ 'ਚ ਭਾਵੇਂ ਤਿੰਨ ਕਿਲੋ ਛੋਲੇ ਰੱਖ ਲੈ......ਕਿਉਂ ਗਾਮਿਆਂ। "ਦੂਨੀ ਚੰਦ ਨੇ ਨਾਲ ਲਿਆਂਦੇ ਸਾਥੀ ਕੋਲੋਂ ਹੁੰਗਾਰਾ ਮੰਗਿਆ ਜਿਸ ਦੀਆਂ ਨਜ਼ਰਾਂ ਚੌਂਕੇ 'ਚ ਬੈਠੀ ਨੰਜੂ ਦੀ ਘਰਵਾਲੀ ਦੀ ਛਾਤੀ 'ਚ ਉਲਝੀਆਂ ਹੋਈਆਂ ਸਨ। ਨੰਜੂ ਨੇ ਵੀ ਗਾਮੇ ਦੀਆਂ ਨਜ਼ਰਾਂ ਦੀ ਹੇਰ ਫੇਰ ਦਾ ਅੰਦਾਜ਼ਾ ਲਾ ਲਿਆ ਸੀ ਪਰ ਉਹ ਮੂੰਹੋਂ ਨਹੀ ਸੀ ਕੁਝ ਬੋਲ ਸਕਿਆ। ਜਦ ਦੂਨੀ ਚੰਦ ਬਲਦ ਖੋਹਲਕੇ ਲੈ ਤੁਰਿਆ ਤਾਂ ਨੰਜੂ ਵੇਖਦਾ ਹੀ ਰਹਿ ਗਿਆ। ਫੇਰ ਉਹਨੇ ਇਕ ਉਡਦੀ ਜਿਹੀ ਨਜ਼ਰ ਉਨ੍ਹਾਂ ਖਾਲੀ ਕਿਲਿਆਂ ਵੱਲ ਮਾਰੀ ਜਿਥੇ ਕੁਝ ਚਿਰ ਪਹਿਲਾਂ ਉਸਦੇ ਬਲਦ ਖੜੇ, ਸੁੱਕੀ ਤੂੜੀ ਚੱਬ ਰਹੇ ਸਨ।

ਨੰਜੂ ਨੇ ਠੰਡਾ ਸਾਹ ਲੈਕੇ ਇਕ ਹੋਰ ਪਾਸਾ ਪਰਤਿਆ। ਉਸਨੂੰ ਜਾਪਿਆ ਜਿਵੇਂ ਉਸਦੇ ਸੰਘ ਵਿਚ ਕੁਝ ਫਸ ਜਿਹਾ ਗਿਆ ਹੋਵੇ। ਉਸਨੇ ਗਲਾ ਸਾਫ਼ ਕਰਨ ਲਈ ਖੰਘਣ ਦਾ ਸਹਾਰਾ ਲਿਆ। ਕਾਲੀ ਬੋਲੀ ਰਾਤ ਵਿੱਚ ਖੰਘ ਦੀ ਭਿਆਨਕ ਜਿਹੀ ਆਵਾਜ਼ ਸੁਣਕੇ ਮਗਰਲੇ ਕੋਨੇ ਤੇ ਤੇ ਫਿਰਦਾ ਬਾੜਿਆਂ ਦਾ ਕੁਤਾ ਭੌਂਕ ਪਿਆ ਪਰ ਕੁਤੇ ਦੇ ਭੌਂਕਣ ਦੀ ਆਵਾਜ਼ ਵੀ ਨੰਜੂ ਦੀਆਂ ਸੋਚਾਂ ਦੇ ਖੜਕ ਰਹੇ ਨਗਾਰਿਆਂ ਵਿਚ ਗੁਆਚ ਕੇ ਰਹਿ ਗਈ। ਨੰਜੂ ਦੀਆਂ ਅੱਖਾਂ ਅਗੇ ਮੁੜ ਮੁੜ ਦੂਨੀ ਚੰਦ ਦੀ ਮੀਸਣੀ ਜਿਹੀ ਸੂਰਤ ਆ ਜਾਂਦੀ ਜਿਸ ਤੋਂ ਨੰਜੂ ਨੇ ਆਪਣੀ ਧੀ ਲੱਖੋ ਦੇ ਵਿਆਹ ਤੇ ਕੁਝ ਕਰਜ਼ਾ ਲਿਆ ਸੀ ਤੇ ਨੰਜੂ ਨੇ ਵਾਅਦਾ ਕੀਤਾ ਸੀ ਕਿ ਉਹ ਸਾਲ 'ਚ ਹੀ ਕਰਜ਼ਾ ਲਾਹ ਦੇਵੇਗਾ ਪਰ ਸਾਲ ਤਾਂ ਅੱਖ ਦੇ ਇੱਕ ਝਪਕੇ ਨਾਲ ਲੰਘ ਗਿਆ ਸੀ ਤੇ ਪੂਰੇ ਸਾਲ ਬਾਦ ਦੂਨੀ ਚੰਦ ਬੂਹੇ ਅੱਗੇ ਆ ਖੜੋਤਾ ਤੇ ਫੇਰ ਦੂਜੇ ਤੀਜੇ ਦਿਨ ਉਸਦਾ ਗੇੜਾ ਨੰਜੂ ਦੇ ਘਰ ਲੱਗਣ ਲੱਗ ਪਿਆ ਸੀ। ਦੂਨੀ ਚੰਦ ਦਾ ਪੰਜਾਹ ਵਰ੍ਹੇ ਪੁਰਾਣਾ ਦਿਲ ਵੀ ਨੰਜੂ ਦੀ ਘਰ



Sri Satguru Jagjit Singh Ji Elibrary NamdhariElibrary@gmail.com

ਵਾਲੀ ਨੂੰ ਵੇਖਕੇ ਸੋਲ੍ਹਵੇਂ ਸਾਲ ਦੇ ਦਿਲ ਵਾਂਗੂੰ ਧੜਕਣ ਲੱਗ ਪਿਆ ਸੀ। ਨੰਜੂ ਚਾਹੁੰਦਾ ਤਾਂ ਸੀ ਕਿ ਸ਼ਾਹ ਉਸਦੇ ਘਰ ਨਾ ਆਵੇ ਪਰ ਉਸਦੀ ਚਾਹਤ ਬੋਲ ਬਣਕੇ ਬੁਲ੍ਹਾਂ ਉਪਰ ਨਹੀਂ ਸੀ ਆਉਂਦੀ ਤੇ ਉਹ ਇੰਨਾ ਹੀ ਕਹਿ ਛੱਡਦਾ ਕਿ, 'ਲਾਲਾ। ਆਉਂਦੀ ਫਸਲ ਨੂੰ ਤੇਰੇ ਪੈਸੇ ਦੇ ਦਿਆਂਗੇ।' ਪਰ ਸ਼ਾਹ ਤੀਜੇ ਦਿਨ ਫਿਰ ਆ ਖੜ੍ਹਦਾ।

ਇਕ ਦਿਨ ਨੰਜੂ ਦੀ ਘਰਵਾਲੀ ਰਤਨੀ ਨੇ ਨੰਜੂ ਨੂੰ ਕਹਿ ਹੀ ਦਿੱਤਾ ਸੀ, "ਮੈਨੂੰ ਤਾਂ ਇਹ ਦੁਨਿਏ ਦੀ ਅੱਖ ਭੈੜੀ ਲਗਦੀ ਹੈ......ਖਸਮਾਂ ਨੂੰ ਖਾਣਾ ਹੋਰ ਈ ਤਰ੍ਹਾਂ ਵਿਂਹਦਾ ਰਹਿੰਦੈ......ਇਹਨੂੰ ਤੂੰ ਕਹਿ ਕਿਉਂ ਨਹੀਂ ਦਿੰਦਾ ਬਈ ਘਰ ਨਾ ਆਇਆ ਕਰੇ।" ਪਰ ਨੰਜੂ ਬਹੁਤ ਕੁਝ ਕਹਿਣਾ ਚਾਹੁੰਦਾ ਹੋਇਆ ਵੀ ਕੁਝ ਨਹੀਂ ਸੀ ਕਹਿ ਸਕਿਆ ਸਿਰਫ ਮੰਜੀ ਤੇ ਪੈਕੇ ਅਕਾਸ ਵੱਲ ਹੀ ਤੱਕਣ ਲਗ ਪਿਆ ਸੀ।

ਤੇ ਹੁਣ ਵੀ ਨੰਜੂ ਮੰਜੀ ਤੇ ਪਿਆ ਉਸੇ ਅਕਾਸ਼ ਵੱਲ ਤੱਕ ਰਿਹਾ ਸੀ। ਮੰਜੀ ਤੇ ਪਏ ਨੰਜੂ ਨੇ ਫੇਰ ਪਾਸਾ ਪਰਤਿਆ। ਉਸਨੇ ਤਾਰਿਆਂ ਦੀ ਥਾਂ ਬਦਲੀ ਤੋਂ ਅੰਦਾਜ਼ਾ ਲਾਇਆ ਕਿ ਰਾਤ ਨੇ ਆਪਣਾ ਅੱਧਾ ਪੰਧ ਮੁਕਾ ਲਿਆ ਹੈ। ਦੂਰ ਕਿਤੇ ਕੁੱਤੇ ਇਹ ਸੋਚਕੇ ਭੌਂਕੀ ਜਾ ਰਹੇ ਸਨ ਕਿ ਸ਼ਾਇਦ ਦਿਨੇ ਕਿਤੇ ਭੌਂਕਣ ਦਾ ਮੌਕਾ ਨਾ ਮਿਲੇ। ਕਦੀ ਕਦੀ ਗਿੱਦੜਾਂ ਦੀਆਂ ਕੂਕਾਂ ਇਸ ਚੁਪ ਚੁਪੀਤੇ ਜਿਹੇ ਵਾਤਾਵਰਣ ਨੂੰ ਝੰਜੋੜਕੇ ਰੱਖ ਦਿੰਦੀਆਂ ਤੇ ਕੋਠੇ ਤੇ ਅੱਧ ਸੁਤੇ ਲੋਕਾਂ ਨੂੰ ਇਹ ਆਵਾਜ਼ਾਂ ਭਿਆਨਕ ਜਿਹੀਆਂ ਲਗਦੀਆਂ ਪਰ ਨੰਜੂ ਦੇ ਕੰਨਾਂ ਦਾ ਇਨ੍ਹਾਂ ਕੂਕਾਂ ਨਾਲ ਕਿਤੇ ਦੂਰ ਨੇੜੇ ਦਾ ਰਿਸ਼ਤਾ ਵੀ ਨਹੀਂ ਸੀ। ਉਹ ਤਾਂ ਸੋਚ ਰਿਹਾ ਸੀ ਕਿ ਕਿਦਾਂ ਉਸਦੀ ਪੈਲੀ ਹੌਲੀ ਹੌਲੀ ਦੂਨੀ ਚੰਦ ਕੋਲ ਗਹਿਣੇ ਪੈਂਦੀ ਗਈ ਤੇ ਪੈਸੇ ਵੀ ਬੇ-ਮਤਲਬ ਰੁੱੜੀਂ ਵੜਦੇ ਗਏ।

ਨੰਜੂ ਦੇ ਘਰ ਦੁਖ ਜਦੋਂ ਆਏ ਤਾਂ ਇੱਕਠੇ ਹੀ ਆਏ। ਉਹਦੇ ਬਲਦ ਵੀ ਗਏ, ਪੈਲੀ ਵੀ ਗਹਿਣੇ ਪੈ ਗਈ, ਕਰਜ਼ਾ ਵੀ ਹਾਲੇ ਸਿਰ ਹੀ ਸੀ ਤੇ ਉਤੋਂ ਰਤਨੀ ਨੂੰ ਬੀਮਾਰੀ ਨੇ ਆ ਘੇਰਿਆ। ਪਰ ਨੰਜੂ ਕੋਲ ਤਾਂ ਮਰੀ ਜੂੰ ਵੀ ਨਹੀਂ ਨਹੀਂ ਸੀ ਕਿ ਉਹ ਰਤਨੀ ਦਾ ਇਲਾਜ ਕਰ ਸਕਦਾ। ਇਕ ਦਿਨ ਐਸਾ ਵੀ ਆ ਗਿਆ ਜਦ ਰਤਨੀ ਵੀ ਨੰਜੂ ਦੇ ਦੁਖ 'ਚ ਸਾਥ ਨਾ ਦੇ ਸਕੀ ਤੇ ਉਹ ਦੁਨੀਆਂ ਤੋਂ ਨਾਤਾ ਤੋੜ ਗਈ ਸੀ। ਨੰਜੂ ਪਥੱਰ ਬਣਿਆ ਆਪਣੇ ਸ਼ਿੰਦੇ ਵੱਲ ਵੇਖਦਾ ਰਹਿ ਗਿਆ ਸੀ ਜੋ ਰਤਨੀ ਦੇ ਸਿਰਹਾਣੀਂ ਬੈਠਾ ਆਪਣੇ ਪੰਦਰਵੇਂ ਵਰ੍ਹੇ ਤੇ ਹੰਝੂ ਕੇਰ ਰਿਹਾ ਸੀ। ਉਥੇ ਖੜ੍ਹੇ ਖੜ੍ਹੇ ਨੰਜੂ ਨੂੰ ਇੰਜ ਜਾਪਿਆ ਸੀ ਜਿਵੇਂ ਦੂਨੀ ਚੰਦ ਦੇ ਵਿਸ਼ਾਲ ਦੈਂਤਾਂ ਵਰਗੇ ਹੱਥ ਹੌਲੀ ਹੌਲੀ ਸ਼ਿੰਦੇ ਦੇ ਗਲ ਵੱਲ ਵੱਧ ਰਹੇ ਹੋਣ ਤੇ ਫੇਰ ਉਨ੍ਹਾਂ ਹੱਥਾਂ ਨੇ ਜਿਵੇਂ ਸ਼ਿੰਦੇ ਦਾ ਗਲਾ ਦਬੋਚ ਹੀ ਲਿਆ ਹੋਵੇ ਤੇ ਸ਼ਿੰਦਾ ਜਿਵੇਂ ਜ਼ਿੰਦਗੀ ਦੇ ਸੁਫਨੇ ਲੈਂਦਾ, ਮੌਤ ਨਾਨ ਲੜ ਰਿਹਾ ਹੋਵੇ। ਨੰਜੂ ਇਕ ਦੱਮ ਚੀਕ ਪਿਆ ਸੀ ਤੇ ਸ਼ਿੰਦੇ ਨੇ ਤ੍ਰਬਕ ਕੇ ਆਪਣੇ ਬਾਪੂ ਵੱਲ ਵੇਖਿਆ ਸੀ ਜੋ ਡੌਰ ਭੌਰਾ ਹੋਇਆ ਸ਼ਿੰਦੇ ਵੱਲ ਇੰਜ ਵੇਖ ਰਿਹਾ ਸੀ ਜਿਵੇਂ ਉਹ ਸ਼ਿੰਦਾ ਨਾ ਹੋਕੇ ਕੋਈ ਭੂਤ ਪ੍ਰੇਤ ਹੋਵੇ। ਤੇ ਜਦੋਂ ਰਤਨੀ ਦੀ ਨਹੀਂ ਸਗੋਂ ਇਸ ਵਿੱਚ ਸ਼ਿੰਦੇ ਦਾ ਲੱਖੋ ਦਾ ਤੇ ਉਸਦਾ ਆਪਣਾ ਆਪ ਵੀ ਸੜ ਰਿਹਾ ਹੋਵੇ।

ਨੰਜੂ ਕੋਠੇ ਤੇ ਪਿਆ ਪਿਆ ਉਠ ਬੈਠਾ ਤੇ ਉਥੇ ਹੀ ਚੱਕਰ ਕੱਢਣ ਲੱਗ ਪਿਆ। ਉਸ ਦੀਆਂ ਗੁਸੇ ਵਿਚ ਮੁਠੀਆਂ ਮਿੱਚ ਗਈਆਂ, ਉਸਦੇ ਸੀਨੇ ਅੰਦਰ ਲਾਂਬੂ ਬਲਣ ਲੱਗੇ। ਉਸਨੂੰ ਜਾਪਿਆ ਜਿਵੇਂ ਉਸਦੀਆਂ ਅੱਖਾਂ ਮਘ ਰਹੀਆਂ ਹੋਣ। ਉਹ ਕਾਹਲੀ ਕਾਹਲੀ ਕੋਠਿਓਂ ਉਤੱਰ ਆਇਆ। ਉਹ ਗੁਸੇ ਵਿਚ ਤਾਂ ਜਿਵੇਂ ਕੰਬ ਹੀ ਰਿਹਾ ਸੀ। ਕੋਠਿਓਂ ਉਤਰ ਉਹ ਡਿਓਢੀ ਦਾ ਬੂਹਾ ਖੋਹਲ ਬਾਹਰ ਨਿਕਲ ਆਇਆ ਤੇ ਫਿਰਨੀਉਂ ਫਿਰਨੀਂ ਹੁੰਦਾ ਹੋਇਆ ਉਹ ਪਿੰਡ ਦੇ ਪੂਰਬੀ ਹਿੱਸੇ ਵੱਲ ਵਗ ਰਹੇ ਦਰਿਆ ਕੰਢੇ ਜਾ ਪੁਜਾ। ਉਸਨੂੰ ਉਥੇ ਖੜੇ ਨੂੰ ਇੰਜ ਜਾਪਿਆ ਜਿਵੇਂ ਉਹ ਉਸ ਦਰਿਆ ਤੋਂ ਵੀ ਵਿਸ਼ਾਲ ਸਮੁੰਦਰ 'ਚ ਗੋਤੇ ਖਾ ਰਿਹਾ ਹੋਵੇ ਤੇ ਦੂਜੀ ਚੰਦ ਕੰਢੇ ਖੜਾ ਕਿਲਕਾਰੀਆਂ ਮਾਰ ਰਿਹਾ ਹੋਵੇ। ਦੂਨੀ ਚੰਦ ਦਾ ਚੇਤਾ ਆਉਂਦਿਆਂ ਹੀ ਉਸਦੇ ਅੰਦਰ ਤਾਂ ਜਿਵੇਂ ਲਾਲ ਹਨ੍ਹੇਰੀ ਹੀ ਝੁਲ ਆਈ ਸੀ। ਪਰ ਵੇਖਦਿਆਂ ਹੀ ਵੇਖਦਿਆਂ ਉਸਦੇ ਸੀਨੇ ਅੰਦਰ ਉਠਿਆ ਤੂਫਾਨ ਸਾਹਮਣੇ ਵਹਿ ਰਹੇ ਦਰਿਆ ਵਾਂਗ ਖਾਮੋਸ਼ ਤੇ ਸ਼ਾਂਤ ਹੋ ਗਿਆ ਤੇ ਫਿਰ ਉਹ ਇਸ ਆਸ ਨਾਲ ਲੱਤਾਂ ਘੜੀਸਦਾ ਮੁੜ ਆਇਆ ਕਿ ਸ਼ਾਇਦ ਉਸਨੂੰ ਕਿਤੇ ਕੋਈ ਕਿਨਾਰਾ ਲੱਭ ਪਵੇ।

●



Sri Satguru Jagjit Singh Ji Elibrary NamdhariElibrary@gmail.com

ਹਿੰਦੀ ਕਹਾਣੀ

# ਬਦ ਕਿਸਮਤ

—ਯੋਗੇਸ਼ ਚੰਦਰ ਸ਼ਰਮਾ
ਅਨੁ : ਤਿਲਕ ਰਾਜਪੂਤ

ਉਸ ਦਿਨ ਮੌਲਵੀ ਦੀ ਇਬਾਦਤ ਰੰਗ ਲਿਆਈ। ਖੁਦਾ ਨੇ ਉਸਦੇ ਸਾਹਮਣੇ ਪ੍ਰਗਟ ਹੋ ਕੇ ਪੁਛਿਆ—ਬੋਲੋ ਮੌਲਵੀ ਸਾਹਿਬ ਕੀ ਚਾਹੀਦਾ ਹੈ ? ਮੌਲਵੀ ਖੁਦਾ ਨੂੰ ਆਪਣੇ ਸਾਹਮਣੇ ਖੜਾ ਵੇਖ ਕੇ ਹੱਕਾ-ਬੱਕਾ ਹੀ ਰਹਿ ਗਿਆ। ਉਹ ਇਸ ਗੱਲ ਦਾ ਜਲਦੀ-ਜਲਦੀ ਫੈਸਲਾ ਨਾ ਕਰ ਸਕਿਆ ਕਿ ਉਹ ਖੁਦਾ ਪਾਸੋਂ ਕੀ ਮੰਗੇ। ਉਹ ਇਕ ਦਿਨ ਦੀ ਮੋਹਲਤ ਲੈ ਕੇ ਆਪਣੇ ਘਰ ਪਰਤ ਆਇਆ। ਘਰ ਵਿਚ ਉਸਦੀ ਪਤਨੀ ਨੂੰ ਜੰਮਣ-ਪੀੜਾਂ ਲਗੀਆਂ ਹੋਈਆਂ ਸਨ। ਉਸ ਰਾਤ ਮੌਲਵੀ ਦੇ ਘਰ ਲੜਕੇ ਨੇ ਜਨਮ ਲਿਆ। ਉਸਨੇ ਸੋਚਿਆ ਕਿ ਖੁਦਾ ਨੇ ਬਿਨਾਂ ਮੰਗੇ ਹੀ ਉਸਨੂੰ ਕਾਫੀ ਕੁਝ ਦੇ ਦਿਤਾ ਹੈ। ਪਰ ਜਦੋਂ ਉਸਨੇ ਆਪਣੀ ਪਤਨੀ ਨਾਲ ਇਸ ਸਬੰਧ ਵਿਚ ਗਲ ਕੀਤੀ ਤਾਂ ਉਹ ਮੌਲਵੀ ਦੇ ਵਿਚਾਰਾਂ ਨਾਲ ਸਹਿਮਤ ਨਹੀਂ ਹੋਈ। ਭਲਾ ਪੁਤਰਪੈਦਾ ਹੋ ਜਾਣ ਨਾਲ ਹੀ ਕੀ ਹੁੰਦਾ ਹੈ ? ਕੌਣ ਜਾਣਦਾ ਹੈ ਕਿ ਉਸਦੀ ਕਿਸਮਤ ਵਿਚ ਕੀ ਲਿਖਿਆ ਹੈ।

ਮੌਲਵੀ ਨੇ ਕਿਹਾ—ਤਾਂ ਖੁਦਾ ਪਾਸੋਂ ਆਪਣੇ ਪੁੱਤਰ ਦੀ ਕਿਸਮਤ ਆਪੇ ਹੀ ਲਿਖਣ ਦਾ ਅਧਿਕਾਰ ਮੰਗ ਲੈਂਦਾ ਹਾਂ।

ਮੌਲਵੀ ਦੀ ਪਤਨੀ ਨੇ ਕੁਝ ਦੇਰ ਲਈ ਸੋਚਿਆ ਤੇ ਫਿਰ ਬੋਲੀ—ਸਿਰਫ ਆਪਣੇ ਪੁਤਰ ਦੀ ਕਿਸਮਤ ਲਿਖਣ ਨਾਲ ਕੀ ਬਣੇਗਾ, ਤੈਨੂੰ ਤਾਂ ਸਾਰੀ ਦੁਨੀਆਂ ਦੇ ਬੱਚਿਆਂ ਦੀ ਕਿਸਮਤ ਲਿਖਣ ਦਾ ਅਧਿਕਾਰ ਮੰਗਣਾ ਚਾਹੀਦਾ ਹੈ। ਇਸ ਨਾਲ ਅਸੀਂ ਆਪਣੇ ਬੱਚਿਆਂ ਦੀ ਕਿਸਮਤ ਵਿਚ ਸਾਰੇ ਸੰਸਾਰ ਦੀ ਬਾਦਸ਼ਾਹਤ ਲਿਖਦੇ ਰਹਾਂਗੇ ਤੇ ਦੂਜਿਆਂ ਦੀ ਕਿਸਮਤ ਵਿਚ ਗੁਲਾਮੀ ਲਿਖ ਦਿਆਂਗੇ।

ਮੌਲਵੀ ਖੁਸ਼ੀ-ਖੁਸ਼ੀ ਘਰੋਂ ਬਾਹਰ ਨਿਕਲਿਆ ਤੇ ਖੁਦਾ ਤੋਂ ਸਾਰੇ ਸੰਸਾਰ ਦੇ ਬਚਿਆਂ ਦੀ ਕਿਸਮਤ ਲਿਖਣ ਦਾ ਅਧਿਕਾਰ ਮੰਗ ਲਿਆ। ਖੁਦਾ ਨੇ ਜਿਓਂ ਹੀ ਮੌਲਵੀ ਦੀ ਮੰਗ ਨੂੰ ਜਿਓਂ ਦਾ ਤਿਓਂ ਸਵੀਕਾਰ ਕੀਤਾ ਮੌਲਵੀ ਦੀਆਂ ਅੱਖਾਂ ਦੇ ਸਾਹਮਣੇ ਲੱਖਾਂ ਬਚਿਆਂ ਦੇ ਚਿਹਰੇ ਮੁਸਕ੍ਰਾਉਣ ਲਗੇ। ਖੁਦਾ ਨੇ ਮੌਲਵੀ ਨੂੰ ਹੁਕਮ ਦਿਤਾ - ਇਨ੍ਹਾਂ ਸਭਨਾਂ ਦੀ ਕਿਸਮਤ ਲਿਖੋ।

ਮੌਲਵੀ ਉਨ੍ਹਾਂ ਲੱਖਾਂ ਬੱਚਿਆਂ ਵਿਚੋਂ ਆਪਣੇ ਬਚੇ ਦਾ ਚਿਹਰਾ ਲੱਭਣ ਲੱਗਾ। ਪਰ ਉਹ ਇਸ ਕੰਮ 'ਚ ਸਫਲ ਨਾ ਹੋ ਸਕਿਆ। ਸਾਰੇ ਬਚਿਆਂ ਦੇ ਚਿਹਰੇ ਲਗਪਗ ਇਕੋ ਜਿਹੇ ਹੀ ਸਨ। ਸਾਰਿਆਂ ਉਪਰ ਹੀ ਜਿਵੇਂ ਖੁਦਾ ਦੀ ਮਿਹਰਬਾਨੀ ਦਾ ਹਥ ਸੀ। ਸਾਰੇ ਬਚੇ ਖਿੜੇ ਹੋਏ ਫੁਲ ਵਾਂਗ ਮੁਸਕਰਾ ਰਹੇ ਸਨ। ਮੌਲਵੀ ਸਸ਼ੋ-ਪੰਜ ਵਿਚ ਪੈ ਗਿਆ।

ਦੇਰ ਹੁੰਦੀ ਵੇਖ ਕੇ ਖੁਦਾ ਚੀਖਿਆ— ਮੌਲਵੀ ਸਾਹਿਬ ਦੇਰ ਨਾ ਕਰੋ। ਲੱਖਾਂ ਬੱਚਿਆਂ ਦਾ ਦੂਜਾ ਸਮੂਹ ਦਰਵਾਜ਼ੇ ਤੇ ਉਡੀਕ ਕਰ ਰਿਹਾ ਹੈ ਤੇ ਲੱਖਾਂ ਬਚੇ ਜਨਮ ਲੈਣ ਦੀ ਤਿਆਰੀ ਵਿਚ ਹਨ। ਜਲਦੀ ਜਲਦੀ ਕੰਮ ਨਿਪਟਾਓ।

ਖੁਦਾ ਦੀ ਲਲਕਾਰ ਸੁਣ ਕੇ ਮੌਲਵੀ ਨੇ ਆਪਣੀ



Sri Satguru Jagjit Singh Ji Elibrary NamdhariElibrary@gmail.com

ਮਜਬੂਰੀ ਜ਼ਾਹਿਰ ਕੀਤੀ—ਇਨ੍ਹਾਂ ਵਿਚੋਂ ਮੇਰਾ ਆਪਣਾ 'ਚਾ ਮੈਥੋਂ ਪਛਾਣਿਆ ਨਹੀਂ ਜਾ ਰਿਹਾ ਫਿਰ ਕਿਸਮਤ ਕਿਵੇਂ ਲਿਖਾਂ ?

ਮੌਲਵੀ ਦੀ ਇਹ ਗੱਲ ਸੁਣਕੇ ਖੁਦਾ ਨੂੰ ਗੁਸਾ ਆ ਗਿਆ। ਖੁਦਾ ਨੇ ਕਿਹਾ—ਮੂਰਖਾ ਏਨੇ ਦਿਨ ਮੇਰੀ ਇਬਾ-ਦਤ ਕਰਨ ਪਿਛੋਂ ਵੀ ਤੂੰ ਇਹ ਨਹੀਂ ਸਮਝ ਸਕਿਆ ਕਿ ਕਿਸਮਤ ਬਨਾਉਣ ਵਾਲੇ ਦੀਆਂ ਨਜ਼ਰਾਂ ਵਿਚ ਆਪਣੇ ਪਰਾਏ ਦਾ ਕੋਈ ਫ਼ਰਕ ਨਹੀਂ ਹੁੰਦਾ, ਉਸ ਵਾਸਤੇ ਤਾਂ ਸਾਰੇ ਇਕੋਂ ਜਿਹੇ ਹੀ ਹੁੰਦੇ ਹਨ।

ਮੌਲਵੀ ਨੂੰ ਖੁਦਾ ਦੀਆਂ ਗੱਲਾਂ ਵਿਚ ਸਚਾਈ ਨਜ਼ਰ ਆਈ, ਪਰ ਉਹ ਤਾਂ ਘਰ ਆਪਣੀ ਪਤਨੀ ਨਾਲ ਵਾਅਦਾ ਕਰਕੇ ਆਇਆ ਸੀ ਕਿ ਆਪਣੇ ਬੱਚੇ ਦੀ ਸਭ ਤੋਂ ਚੰਗੀ ਕਿਸਮਤ ਲਿਖੇਗਾ। ਹੁਣ ਕੀ ਕੀਤਾ ਜਾਏ ? ਮੌਲਵੀ ਸੋਚਾਂ 'ਚ ਡੁੱਬ ਗਿਆ।

ਇਸ ਦੌਰਾਨ ਦਰਵਾਜ਼ੇ ਦੇ ਬਾਹਰ ਬੱਚਿਆਂ ਦੀ ਗਿਣਤੀ ਕਾਫੀ ਵਧ ਗਈ। ਦਰਵਾਜ਼ੇ ਦੇ ਬਾਹਰ ਖੜੇ ਬਚੇ ਅੰਦਰ ਵਾਲਿਆਂ ਨੂੰ ਧੱਕ ਕੇ ਅਗੇ ਵਧਣ ਲਗੇ। ਕਿਸਮਤ ਲਿਖੇ ਜਾਣ ਦੀ ਉਡੀਕ ਵਿਚ ਅਗੇ ਖੜੇ ਹੋਏ ਬੱਚਿਆਂ ਨੂੰ ਜਦੋਂ ਪਿਛੋਂ ਧੱਕੇ ਵੱਜੇ ਤਾਂ ਉਹ ਆਪਣਾ ਆਪ ਸਾਂਭਣ 'ਚ ਅਸਮਰਥ ਹੋ ਗਏ ਤੇ ਪਿਛੋਂ ਦਬਾਓ ਵਧ ਜਾਣ ਕਾਰਨ ਉਹ ਬਿਨਾਂ ਕਿਸਮਤ ਲਿਖਵਾਏ ਹੀ ਬਾਹਰ ਨਿਕਲ ਗਏ।

ਇਹ ਵੇਖ ਕੇ ਖੁਦਾ ਨੇ ਮੌਲਵੀ ਤੋਂ ਕਿਸਮਤ ਲਿਖਣ ਦਾ ਅਧਿਕਾਰ ਵਾਪਸ ਲੈ ਲਿਆ। ਪਰ ਜਿਹੜੇ ਬੱਚੇ ਮਜ-ਬੂਰਨ ਬਿਨਾਂ ਕਿਸਮਤ ਲਿਖਵਾਏ ਬਾਹਰ ਨਿਕਲ ਆਏ ਸਨ ਉਨ੍ਹਾਂ ਨੇ ਇਸ ਸੰਸਾਰ ਵਿਚ ਆਕੇ ਬਦਕਿਸਮਤ ਲੋਕਾਂ ਦੀ ਵਡੀ ਗਿਣਤੀ ਪੈਦਾ ਕਰ ਦਿਤੀ, ਜੋ ਸਾਡੇ ਵਿਚ ਮੌਜੂਦ ਹਨ ਤੇ ਜਿਨ੍ਹਾਂ ਦੀ ਗਿਣਤੀ ਵਧਦੀ ਹੀ ਜਾ ਰਹੀ ਹੈ। ਇਹ ਸਿਲਸਲਾ ਕਦੋਂ ਤਕ ਚਲੇਗਾ—ਕੋਈ ਨਹੀਂ ਜਾਣਦਾ। ●

—

ਮੰਗੋਲੀਆ ਦੀ ਸਨਮਾਨਤ ਕਥਾ

# ਠੁਕਰਾਉਣ ਤੋਂ ਬਾਅਦ

— ਵੀ. ਸਾਰਾਵਨਯੰਬੂ

ਪਿੰਡੋਂ ਆਪਣੇ ਦੋਸਤ ਨੂੰ ਵਾਪਸ ਆਇਆ ਵੇਖ ਕੇ ਮੈਨੂੰ ਬੜੀ ਖੁਸ਼ੀ ਹੋਈ।

— ਪਿਆਰੇ ਕੋਈ ਨਵੀਂ ਤਾਜ਼ੀ ਸੁਣਾ ! ਸ਼ਾਦੀ-ਵਾਦੀ ਕੀਤੀ ਕਿ ਨਹੀਂ ਅਜੇ।

—ਯਾਰ ਸ਼ਾਦੀ ਵਾਸਤੇ ਹੀ ਆਇਆ ਹਾਂ। ਮੇਰੇ ਦੋਸਤ ਨੇ ਜੁਆਬ ਦਿਤਾ।

—ਕੀ ਮਤਲਬ ? ਜੇਕਰ ਇੰਨੇ ਦਿਹਾੜੇ ਪਿੰਡ ਵਿਚ ਰਹਿ ਕੇ ਸ਼ਾਦੀ ਨਹੀਂ ਕਰ ਸਕਿਆ ਤਾਂ ਹੁਣ ਇਕ ਦਮ ਇਥੇ ਕੋਈ ਲੜਕੀ ਭਲਾ ਕਿਵੇਂ ਮਿਲ ਜਾਏਗੀ ?

—ਨਹੀਂ ਯਾਰ, ਤੂੰ ਗੱਲ ਤੇ ਸੁਣ, ਮੈਂ ਪਿੰਡ ਵਿਚ ਹੀ ਇਕ ਲੜਕੀ ਲਭ ਲਈ ਸੀ, ਪਰ ਹੁਣ ਉਹ ਇਥੇ ਰਹਿਣ ਲੱਗੀ ਹੈ......

—ਯਾਨੀ ਤੂੰ ਆਪਣੀ ਵਿਛੜੀ ਹੋਈ ਪਤਨੀ ਦਾ ਪਤਾ ਲਾਉਣ ਲਈ ਆਇਆ ਹੈਂ ?

—ਹਾਂ, ਇਹੀ ਗੱਲ ਹੈ। ਪਰ ਇਸ ਕੰਮ ਵਿਚ ਤੈਨੂੰ ਮੇਰੀ ਮਦਦ ਕਰਨੀ ਪਵੇਗੀ।

ਅਗਲੇ ਦਿਨ ਅਸੀਂ ਉਸਦੀ ਭਾਲ ਵਿਚ ਨਿਕਲੇ। ਸਾਨੂੰ ਪਤਾ ਲੱਗਾ ਕਿ ਉਹ ਨਰਸਿੰਗ ਦੀ ਸਿਖਿਆ ਲੈ ਰਹੀ ਹੈ ਤੇ ਫਲਾਨ੍ਹੀ ਜਗਾ ਉਸਦਾ ਮਕਾਨ ਹੈ।

ਮੈਂ ਜ਼ਰਾ ਸੰਜੀਦਗੀ ਨਾਲ ਪੁੱਛਿਆ—ਯਾਰ ਤੂੰ ਇਹ ਤੇ ਦਸਿਆ ਹੀ ਨਹੀਂ ਕਿ ਤੇਰੀ ਉਸ ਨਾਲ ਜਾਣ-ਪਛਾਣ ਕਿਵੇਂ ਹੋਈ ਸੀ ?

—ਦਿਹਾਤ ਵਿਚ ਮੇਰੀ ਉਸ ਨਾਲ ਭੇਟ ਇਕ ਪਾਰਟੀ ਵਿਚ ਹੋਈ ਸੀ। ਉਦੋਂ ਤੋਂ ਮੈਂ ਉਸਦੇ ਸੁਪਨੇ ਦੇਖਨ ਲੱਗਾ। ਗੇਰੇਲ ਸਚਮੁਚ ਬੜੀ ਪਿਆਰੀ ਹੈ। ਉਸਨੇ ਗੱਲ ਜਾਰੀ ਰਖੀ—ਮਈ ਦੇ ਤਿਓਹਾਰ ਸਬੰਧੀ ਹੋਈਆਂ ਛੁੱਟੀਆਂ ਦੌਰਾਨ ਇਕ ਵਾਰੀ ਮੇਰੀ ਮਿਲਣੀ ਗੇਰੇਲ ਨਾਲ ਹੋਈ। ਉਹ ਇਕੱਲੀ ਸੀ। ਮੈਂ ਉਸ ਨਾਲ ਡਾਂਸ ਕੀਤਾ ਪਰ ਗੱਲਬਾਤ ਨਾ ਕਰ ਸਕਿਆ। ਇਕ ਦਿਨ ਮੈਂ ਗਰਮੀਆਂ



Sri Satguru Jagjit Singh Ji Elibrary NamdhariElibrary@gmail.com

ਦੇ ਦਿਨਾਂ 'ਚ ਉਸਨੂੰ ਉਸਦੇ ਘਰ ਤਕ ਛੱਡਣ ਗਿਆ ਤਾਂ ਉਸਦੇ ਮਾਂ-ਪਿਓ ਨੇ ਮੈਨੂੰ ਚਾਹ ਪਿਆਈ ਸੀ।

ਕੁਝ ਦੇਰ ਚੁਪ ਰਹਿਣ ਪਿਛੋਂ ਮੇਰਾ ਦੋਸਤ ਫਿਰ ਬੋਲਿਆ— ਉਸ ਸਾਲ ਮੈਂ ਗਰਮੀਆਂ 'ਚ ਘਰ ਨਹੀ ਗਿਆ ਸੀ। ਗੇਰੇਲ ਦੇ ਮਾਂ-ਪਿਓ ਵੀ ਮੈਨੂੰ ਚਾਹੁਣ ਲੱਗ ਪਏ ਸਨ। ਗੇਰੇਲ ਨਾਲ ਵੀ ਮੇਰੇ ਸਬੰਧ ਕਾਫੀ ਡੂੰਘੇ ਹੋ ਗਏ ਸਨ। ਰਾਤ ਨੂੰ ਦੇਰ-ਦੇਰ ਤਕ ਅਸੀਂ ਦੋਵੇਂ ਇਕਲੇ ਰਹਿਣ ਲਗ ਪਏ ਸਾਂ। ਇਕ ਦਿਨ ਗੇਰੇਲ ਨੇ ਕਿਹਾ – ਲੋਕ ਆਖਦੇ ਬਨ, ਸਾਡੇ ਦੋਵਾਂ ਦੀ ਸ਼ਾਦੀ ਕਦੋਂ ਹੋਵੇਗੀ ? ਮੈਂ ਉਨ੍ਹਾਂ ਨੂੰ ਕੀ ਜੁਆਬ ਦੇਵਾਂ ? ਉਹ ਬੋਲੀ।

—ਸ਼ਾਦੀ ਕਰਨ ਪਿਛੋਂ ਤੈਨੂੰ ਨਰਸ ਦਾ ਕੰਮ ਛਡਣਾ ਪਵੇਗਾ। ਇਸ ਨਾਲੋਂ ਤਾਂ ਘਰ ਬੈਠੇ ਰਹਿਣਾ ਚੰਗਾ ਹੈ।

— ਮੇਰੇ ਜਿੰਨੀ ਪੜ੍ਹੀ-ਲਿਖੀ ਹੋਈ ਲੜਕੀ ਵਾਸਤੇ ਇਹ ਕੋਈ ਬੁਰਾ ਕੰਮ ਨਹੀਂ ਹੈ। ਉਂਜ ਮੇਰੀ ਇਛਾ ਬੱਚਿਆਂ ਦੀ ਮਾਹਿਰ ਬਣਨ ਦੀ ਹੈ। ਉਹ ਬੋਲੀ ਸੀ।

ਮਾਹਿਰ, ਬਿਨਾਂ ਡਾਕਟਰੀ ਪੜ੍ਹੇ, ਮੈਂ ਮਨ ਹੀ ਮਨ ਉਸਦੀ ਮੂਰਖਤਾ ਤੇ ਹੱਸਿਆ : ਜੇਕਰ ਮੈਂ ਇੰਨੀ ਉਚ-ਵਿਦਿਆ ਹਾਸਲ ਕਰਕੇ ਇਸ ਘੱਟ ਪੜ੍ਹੀ-ਲਿਖੀ ਪੇਂਡੂ ਲੜਕੀ ਨਾਲ ਸ਼ਾਦੀ ਕਰ ਲਈ ਤਾਂ ਮਾਂ-ਪਿਓ ਵਲੋਂ ਤਾਂ ਠੁਕਰਾ ਹੀ ਦਿਤਾ ਜਾਵਾਂਗਾ, ਨਾਲ ਹੀ ਲੋਕ ਵੀ ਮਜ਼ਾਕ ਕਰਨਗੇ।

— ਤਾਂ ਕੀ ਕੀਤਾ ਜਾਵੇ ? ਉਹ ਬੋਲੀ ਸੀ।

— ਤੂੰ ਇੰਜ ਕਰ ਆਪਣੇ ਲਈ, ਆਪਣੇ ਜਿੰਨੀ ਯੋਗਤਾ ਵਾਲਾ ਪਤੀ ਲੱਭ ਲੈ। ਇਹ ਕਹਿ ਕੇ ਉਥੋਂ ਚਲਾ ਆਇਆ।

ਆਪਣੇ ਦੋਸਤ ਦੀ ਇਹ ਗੱਲ ਸੁਣ ਕੇ ਮੈਂ ਕਿਹਾ— ਤੂੰ ਕਾਫੀ ਘਮੰਡੀ ਹੋ ਗਿਆ ਸੀ।

—ਹਾਂ ਯਾਰ, ਪਰ ਇਹ ਮੇਰੀ ਮੂਰਖਤਾ ਸੀ। ਉਸਨੇ ਜੁਆਬ 'ਚ ਕਿਹਾ।

—ਪਰ ਕੀ ਤੂੰ ਇਕ ਠੁਕਰਾਈ ਹੋਈ ਔਰਤ ਨੂੰ ਮਨਾ ਲਵੇਂਗਾ ?

—ਤੂੰ ਵੀ ਮੇਰੇ ਨਾਲ ਚੱਲ, ਮੈਨੂੰ ਆਸ ਹੈ ਕਿ ਉਹ ਮੈਨੂੰ ਜ਼ਰੂਰ ਮੁਆਫ ਕਰ ਦੇਵੇਗੀ।...ਸੁਖ ਨਾਲ ਹੁਣ ਤੇ ਮੇਰਾ ਪੁੱਤਰ ਵੀ ਵੱਡਾ ਹੋ ਗਿਆ ਹੋਵੇਗਾ। ਮੈਂ ਉਸ ਨੂੰ ਇੰਜੀਨੀਅਰ ਬਣਾਵਾਂਗਾ।

ਅਸੀਂ ਦੋਵੇਂ ਗੇਰੇਲ ਦੇ ਘਰ ਪੁੱਜੇ ਤਾਂ ਉਹ ਸਿਲਾਈ ਕੰਮ ਕਰ ਰਹੀ ਸੀ। ਉਸਦੀ ਮਾਂ ਕੋਲ ਹੀ ਬੈਠੀ ਸੀ। ਆਪਣੇ ਜਵਾਈ ਨੂੰ ਵੇਖ ਕੇ ਖੁਸ਼ ਹੋ ਗਈ। ਪਰ ਗੇਰੇਲ ਨੇ ਮੇਰੇ ਮਿੱਤਰ ਨਾਲ ਕੋਈ ਗੱਲ ਨਾ ਕੀਤੀ।

ਬੱਚਾ ਵੇਖਣ ਵਿਚ ਆਪਣੇ ਪਿਤਾ ਵਰਗਾ ਸੀ, ਪਰ ਉਸਨੇ ਮੇਰੇ ਦੋਸਤ ਵਿਚ ਰਤਾ ਵੀ ਦਿਲਚਸਪੀ ਨਾ ਲਈ। ਹਾਂ, ਮੇਰਾ ਮਿੱਤਰ ਉਸ ਵਲ ਲਲਚਾਈਆਂ ਨਜ਼ਰਾਂ ਨਾਲ ਵੇਖ ਰਿਹਾ ਸੀ।

—ਤੇਰੇ ਪਿਤਾ ਕੌਣ ਹਨ ? ਬੱਚੇ ਦੀ ਦਾਦੀ ਨੇ ਭਰੇ ਹੋਏ ਗਲੇ ਨਾਲ ਪੁੱਛਿਆ।

—ਚੁੱਪ ਰਹਿ ਮਾਂ, ਫ਼ਜ਼ੂਲ ਦੀਆਂ ਗੱਲਾਂ ਨਹੀਂ ਪੁੱਛੀਦੀਆਂ ਹੁੰਦੀਆਂ ! ਇਹ ਕਿਹੋ ਜਿਹਾ ਪਿਤਾ ਹੈ, ਇਸਨੂੰ ਪਿਓ ਬਣਨ ਦਾ ਕੋਈ ਹਕ ਨਹੀਂ। ਗੇਰੇਲ ਨੇ ਤੇਜ਼ੀ ਨਾਲ ਕਿਹਾ।

ਮੇਰਾ ਦੋਸਤ ਜ਼ਮੀਨ ਵਲ ਤੱਕਣ ਲੱਗਾ। ਇਸੇ ਦੌਰਾਨ ਇਕ ਨੌਜੁਆਨ ਕਮਰੇ ਅੰਦਰ ਦਾਖਲ ਹੋਇਆ। ਸਾਡੇ ਨਾਲ ਸਾਹਬ-ਸਲਾਮਤ ਕਰਨ ਪਿਛੋਂ ਉਸਨੇ ਬੱਚੇ ਨੂੰ ਬੁਲਾਇਆ—ਆ, ਪੁਤਰ ਮੇਰੇ ਕੋਲ ਆ।

ਹੁਣ ਮੇਰਾ ਦੋਸਤ ਹੋਰ ਖਾਮੋਸ਼ ਨਾ ਰਹਿ ਸਕਿਆ ਬੱਚੇ ਵਲ ਝਪਟ ਕੇ ਚੀਖਿਆ...ਨਹੀਂ, ਇਹ ਮੇਰਾ ਬੱਚਾ ਹੈ।

ਗੇਰੇਲ ਨੇ ਬਚੇ ਨੂੰ ਆਉਣ ਵਾਲੇ ਆਦਮੀ ਵਲ ਕਰਦਿਆਂ ਕਿਹਾ – ਜਾ ਪੁੱਤਰ ਆਪਣੇ ਪਿਤਾ ਪਾਸ ਜਾਹ।

... ... ...

ਵਾਪਸੀ ਸਮੇਂ ਮੈਂ ਆਪਣੇ ਦੋਸਤ ਨੂੰ ਕਿਹਾ - ਤੈਨੂੰ ਅਜਿਹਾ ਹੀ ਸਬਕ ਮਿਲਣਾ ਚਾਹੀਦਾ ਸੀ। ਜ਼ਿੰਦਗੀ ਉਸ ਨੂੰ ਸਜ਼ਾ ਜ਼ਰੂਰ ਦਿੰਦੀ ਹੈ ਜਿਹੜੇ ਉਸਦਾ ਮਜ਼ਾਕ ਉਡਾਉਂਦੇ ਹਨ। ੦

(ਅਨੁ: ਤਿਲਕ ਰਾਜਪੂਤ ਸਬ ਐਡੀਟਰ
ਰੋਜ਼ਾਨਾ ਅਜੀਤ, ਜਲੰਧਰ)



Sri Satguru Jagjit Singh Ji Elibrary NamdhariElibrary@gmail.com

# ਕੈਂਸਰ ਦੇ ਇਲਾਜ ਦਾ ਪ੍ਰਮੁਖ ਕੇਂਦਰ

**ਅਕਾਦਮਿਸ਼ਨ ਨਿਕੋਲ ਈ ਬਲੋਖਿਨ**

**ਰਸੌਲੀ-ਵਿਗਿਆਨਕ ਖੋਜ ਕੇਂਦਰ, ਮਾਸਕੋ ਦਾ ਮੁਖੀ ਕੌਮਾਂ-ਤਰੀ ਕੈਂਸਰ-ਵਿਰੋਧੀ ਯੂਨੀਅਨ ਅਤੇ ਸੋਵੀਅਤ ਵਿਗਿਆਨ ਅਕਾਦਮੀ ਦਾ ਪਰਧਾਨ**

ਆਪਣੀ 90 ਏਕੜ ਦੀ ਥਾਂ ਉਤੇ ਉਪਜੀ ਕੰਮ ਦੀ ਪੂਰਤੀ ਅਤੇ ਆਪਣੀਆਂ ਕਈ ਪ੍ਰਯੋਗਸ਼ਾਲਾਵਾਂ, ਵਾਰਡਾਂ ਤੇ ਓ.ਪੀ.ਡੀ. ਵਿਭਾਗਾਂ ਦੇ ਸਾਜ਼-ਸਾਮਾਨ ਸਦਕਾ ਰਸੌਲੀ ਵਿਗਿਆਨਕ ਖੋਜ ਕੇਂਦਰ ਨੇ ਕੈਂਸਰ ਵਿਰੁੱਧ ਸੋਵੀਅਤ ਯੂਨੀਅਨ ਦੀ ਲੜਾਈ ਦੇ ਹੈਡ-ਕੁਆਰਟਰ ਵਜੋਂ ਕੰਮ ਕਰਨਾ ਪਹਿਲਾਂ ਹੀ ਆਰੰਭ ਕਰ ਦਿਤਾ ਹੈ।

ਇਸ ਕੇਂਦਰ ਵਿਚ ਸੰਸਾਰ ਦੇ ਕੈਂਸਰ ਮਾਹਿਰਾਂ ਦਾ ਇਕ ਅਤਿ ਪਰਭਾਵਸ਼ਾਲੀ ਗਰੁੱਪ ਕੰਮ ਕਰ ਰਿਹਾ ਹੈ। 7 ਅਕਾਦਮਿਸ਼ਨ, 30 ਪ੍ਰੋਫੈਸਰ, ਵਿਗਿਆਨਾਂ ਦੇ 60 ਡਾਕਟਰ ਅਤੇ 300 ਪੋਸਟ-ਡਾਕਟਰ ਖੋਜ ਕਾਮੇ।

ਇਹਨਾਂ ਨੂੰ ਗਣਿਤ-ਵਿਗਿਆਨੀਆਂ, ਭੌਤਿਕ-ਵਿਗਿਆਨੀਆਂ, ਰਸਾਇਣ-ਵਿਗਿਆਨੀਆਂ ਤੇ ਦੂਜੇ ਮਾਹਿਰਾਂ ਦਾ ਸਮਰਥਨ ਪ੍ਰਾਪਤ ਹੈ ਜਿਹੜੇ ਕੈਂਸਰ ਦੀ ਖੋਜ ਤੇ ਇਲਾਜ ਦੇ ਕਈ ਪੱਖਾਂ ਵਿਚ ਹਿੱਸਾ ਪਾਉਂਦੇ ਹਨ।

ਖੋਜ ਸਹੂਲਤਾਂ ਪਰਦਾਨ ਕਰਨ ਤੋਂ ਇਲਾਵਾ ਇਹ ਕੇਂਦਰ ਇਕ ਮੁਖ ਕੈਂਸਰ ਹਸਪਤਾਲ ਤੇ ਆਊਟਪੇਸ਼ੈਂਟ ਇਲਾਜ ਕਲੀਨਿਕ ਹੈ।

ਇਹ ਕਈ ਦੂਜੇ ਸੋਵੀਅਤ ਇੰਸਟੀਚਿਊਟਾਂ ਵਿਚ ਹੋਣ ਵਾਲੇ ਖੋਜ ਕੰਮ ਵਿਚ ਵੀ ਤਾਲਮੇਲ ਰਖਦਾ ਹੈ ਅਤੇ ਕਈ ਦੂਜੇ ਦੇਸ਼ਾਂ ਨਾਲ ਸਾਂਝੇ ਪ੍ਰੋਗਰਾਮਾਂ ਉਤੇ ਕੰਮ ਕਰਦਾ ਹੈ।

ਖੋਜ ਉਦਮ ਵਿਚ ਕੈਂਸਰ ਦੇ ਬੁਨਿਆਦੀ ਕਾਰਨ ਦਾ ਪਤਾ ਲਾਉਣ ਤੋਂ ਲੈ ਕੇ ਉਪਰੇਸ਼ਨ ਮਗਰੋਂ ਦੀ ਸੰਭਾਲ ਤੇ ਸਿਹਤਯਾਬੀ ਤਕ ਦੇ ਸਭ ਪੱਖ ਸ਼ਾਮਲ ਹਨ।

ਕਿਉਂਕਿ ਇਲਾਜ ਦੀ ਇਕ ਮੁਖ ਕੁੰਜੀ ਛੇਤੀ ਤਸ਼ਖੀਸ ਹੈ ਇਸ ਲਈ ਇਹ ਸਮੁਚਾ ਵਿਭਾਗ ਸਮੂਹਕ ਸਕਰੀਨਿੰਗ ਦੇ ਤਸੱਲੀਬਖਸ਼ ਢੰਗ ਲੱਭਣ ਦੇ ਕੰਮ ਵਿਚ ਰੁਝਿਆ ਹੋਇਆ ਹੈ।

ਇਹਨਾਂ ਵਿਚੋਂ ਕੇਵਲ 30 ਨੂੰ ਕਲੀਨਿਕੀ ਪਰੀਖਣਾਂ ਲਈ ਭੇਜਣ ਦੇ ਯੋਗ ਪਾਇਆ ਗਿਆ ਅਤੇ ਸਿਰਫ 12 ਨੂੰ ਡਾਕਟਰੀ ਵਰਤਾਰੇ ਵਿਚ ਵਰਤੋਂ ਲਈ ਪਰਵਾਨ ਕੀਤਾ ਗਿਆ।

ਇਹ ਕੇਂਦਰ ਕਿਰਣਾਹਟ ਇਲਾਜ-ਢੰਗਾਂ ਦਾ ਪਤਾ ਲਾਉਣ ਵਿਚ ਵੀ ਬਹੁਤ ਸਰਗਰਮ ਹੈ।

ਇਸ ਵੇਲੇ ਇਸਦਾ ਇਕ ਵਿਭਾਗ ਭਾਰੀ ਸ਼ਕਤੀ ਵਾਲੇ ਪਰੋਟੋਨਾਂ ਦੇ, ਜਿਨ੍ਹਾਂ ਨੂੰ ਕੇਂਦਰਿਤ ਕੀਤਾ ਜਾ ਸਕਦਾ ਹੈ ਤਾਂ ਜੋ ਉਹ ਸਿਹਤਮੰਦ ਤੰਤੂ ਉਤੇ ਅਸਰ ਪਾਏ ਬਿਨਾਂ ਕੇਵਲ ਖਤਰਨਾਕ ਸੈਲਾਂ ਉਤੇ ਹੀ ਅਸਰ ਕਰਨ, ਇਲਾਜਾਤਮਕ ਪਰਭਾਵ ਦੀ ਜਾਂਚ ਕਰ ਰਿਹਾ ਹੈ।

## ਬਹਾਲੀ

ਇਹ ਹਸਪਤਾਲ ਇਲਾਜ ਦੇ ਸਭ ਅਤਿ ਆਧੁਨਿਕ ਢੰਗ ਹੀ ਨਹੀਂ ਵਰਤਦਾ, ਸਗੋਂ ਇਹ ਇਲਾਜ ਮਗਰੋਂ ਮਰੀਜ਼ ਦੀ ਸਿਹਤਯਾਬੀ ਤੇ ਬਹਾਲੀ ਵਲ ਵੀ ਬਹੁਤ ਧਿਆਨ ਦੇਂਦਾ ਹੈ।

ਠੀਕ ਹੋ ਜਾਣ ਮਗਰੋਂ ਵੀ ਕੈਂਸਰ ਰੋਗੀਆਂ ਨੂੰ ਲੰਮੇਂ ਸਮੇਂ ਤਕ ਕੰਮ ਤੋਂ ਦੂਰ ਰਹਿਣਾ ਪੈਂਦਾ ਹੈ, ਉਹ ਸਰੀਰਕ ਕਮਜ਼ੋਰੀ ਵੀ ਮਹਿਸੂਸ ਕਰਦੇ ਹਨ, ਅਤੇ ਹੋ ਸਕਦਾ ਹੈ ਕਿ ਉਹ ਉਦਾਸੀ ਜਾਂ ਕਿਸੇ ਤਰ੍ਹਾਂ ਦਾ ਮਾਨਸਿਕ ਦਬਾਅ ਮਹਿਸੂਸ ਕਰਦੇ ਰਹਿਣ।



Sri Satguru Jagjit Singh Ji Elibrary NamdhariElibrary@gmail.com

# ਮਾਨਵ ਪਿੰਜਰ ਕਿੰਨੇ ਮਹੱਤਵ ਪੂਰਨ

ਗਲ ਬਾਤ ਵਿਚ ਕਿਸੇ ਪਿੰਜਰ ਦਾ ਜ਼ਿਕਰ ਆਉਂਦਿਆਂ ਸਰੀਰ ਵਿਚ ਇਕ ਕਪਕਪੀ ਜਿਹੀ ਉਠ ਜਾਂਦੀ ਹੈ। ਪਰ ਇਹ ਮਾਨਵ ਪਿੰਜਰ ਕਿੰਨੇ ਮਹਤਵਪੂਰਨ ਹਨ. ਇਸ ਦਾ ਅੰਦਾਜ਼ਾ ਤੁਸੀਂ ਇਸ ਗਲ ਤੋਂ ਲਾ ਸਕਦੇ ਹੋ ਕਿ ਹਰ ਸਾਲ ਕੋਈ ਦਸ ਹਜ਼ਾਰ ਪਿੰਜਰ ਇਧਰ ਉਧਰ ਆਉਂਦੇ ਜਾਂਦੇ ਹਨ।

ਦੁਨੀਆਂ ਵਿਚ ਸਭ ਤੋਂ ਵੱਡਾ ਸਾਡਾ ਦੇਸ਼ ਹੀ ਮਾਨਵ ਪਿੰਜਰਾਂ ਦਾ ਵਿਉਪਾਰੀ ਹੈ। ਕਿਉ ਕਿ ਕਈ ਕਾਰਨਾਂ ਕਰਕੇ ਸਾਡੇ ਦੇਸ਼ ਵਿਚ ਹੀ ਸਭ ਤੋਂ ਵਧ ਮਾਨਵ ਪਿੰਜਰ ਉਪਲਭਧ ਹਨ। ਖਾਸ ਤੌਰ ਤੇ ਕਲਕਤੇ ਸ਼ਹਿਰ ਨੂੰ ਤਾਂ ਕਿਹਾ ਹੀ "ਪਿੰਜਰ ਸ਼ਹਿਰ" ਜਾਂਦਾ ਹੈ। ਇਥੇ ਕੋਈ ਦਸ ਕੰਪਨੀਆਂ ਇਹ ਵਿਉਪਾਰ ਕਰਦੀਆਂ ਹਨ। ਅਮਰੀਕਾ ਦੁਨੀਆਂ ਵਿਚ ਸਭ ਤੋਂ ਵਡਾ ਮਾਨਵ ਪਿੰਜਰਾਂ ਦਾ ਖਰੀਦਾਰ ਹੈ ਇਸ ਵਪਾਰ ਵਿਚ ਹਰ ਸਾਲ ਕੋਈ ਇਕ ਕਰੋੜ ਰੁਪੈ ਇਧਰ ਉਧਰ ਜਾਂਦਾ ਹੈ।

1976-77 ਵਿਚ ਭਾਰਤ ਵਲੋਂ ਇਹਨਾਂ ਦਾ ਨਿਰਯਾਤ ਬੰਦ ਕਰ ਦੇਣ ਕਾਰਨ ਦੁਨੀਆਂ ਵਿਚ ਮਾਨਵ ਪਿੰਜਰਾਂ ਦਾ ਕਾਲ ਪੈ ਗਿਆ ਤੇ ਇਹਨਾਂ ਦੀਆਂ ਕੀਮਤਾਂ ਬਹੁਤਾ ਵਧ ਗਈਆ। ਦੋ ਸਾਲ ਪਹਿਲਾਂ ਬਰਤਾਨੀਆ ਵਿਚ ਜਿਹੜਾ ਸਿਹਤਮੰਦ ਪਿੰਜਰ 1000 ਰੁਪੈ ਵਿਚ ਵਿਕਦਾ ਸੀ, ਉਹ 4000 ਰੁਪੈ ਵਿਚ ਵਿਕਣ ਲਗਾ।

ਆਯੁਰ ਵਿਗਿਆਨ ਪ੍ਰਯੋਗਸ਼ਾਲਾਵਾਂ ਵਿਚ ਪਿੰਜਰਾਂ ਦੀ ਲੋੜ ਹੁੰਦੀ ਹੈ। ਕਈ ਦੇਸ਼ ਵਿਚ ਇਹਨਾਂ ਦੀ ਵਰਤੋਂ ਧਰਮ ਅਤੇ ਕਾਨੂੰਨ ਦੇ ਖਿਲਾਫ ਹੁੰਦੀ ਹੈ। ਬਰਤਾਨੀਆਂ ਵਿਚ ਲਾਸ਼ ਨੂੰ ਕਟਿਆ ਤੇ ਜਾ ਸਕਦਾ ਹੈ, ਪਰ ਉਸ ਨੂੰ ਦੋ ਸਾਲ ਬਾਅਦ ਦਬਾਉਣਾ ਜਾਂ ਜਲਾਉਣਾ ਜ਼ਰੂਰੀ ਹੁੰਦਾ ਹੈ। ਫਿਰ ਪਿੰਜਰਾਂ ਦੀ ਉਮਰ ਵੀ ਕੋਈ ਬਹੁਤੀ ਨਹੀਂ ਹੁੰਦੀ। ਪਾਲੀਯੂਰੀਥੀਨ ਦਾ ਲੇਪ ਚੜ੍ਹਿਆ ਪਿੰਜਰ ਵੀ 10 ਸਾਲ ਤੋਂ ਵਧ ਜਿਊਂਦਾ ਨਹੀਂ ਰਹਿ ਸਕਦਾ।

1977 ਵਿਚ ਜਦੋਂ ਸਾਡੇ ਦੇਸ਼ ਨੇ ਪਿੰਜਰਾਂ ਦੇ ਨਿਰਯਾਤ ਤੋਂ ਪਾਬੰਦੀ ਹਟਾਈ, ਤਾਂ ਕੋਈ 94 ਲੱਖ ਦੇ ਪਿੰਜਰ ਇਕ ਸਾਲ ਵਿਚ ਬਾਹਰਲੇ ਦੇਸ਼ਾਂ ਵਿਚ ਚਲੇ ਗਏ। ਸਾਡੇ ਵਪਾਰ ਰਾਜ ਮੰਤਰੀ ਆਰਿਫ ਬੇਗ ਨੇ ਕਿਹਾ, ਕਿ ਹੁਣ ਇਹਨਾਂ ਦੇ ਨਿਰਯਾਤ ਤੇ ਪਾਬੰਦੀ ਨਹੀਂ ਲਗਾਈ ਜਾਏਗੀ। ਠੀਕ ਵੀ ਏ, ਆਯੁਰ ਵਿਗਿਆਨ ਪ੍ਰਯੋਗਾਂ ਲਈ ਅਸੀਂ "ਆਪਣੇ ਪਿੰਜਰ" ਵੀ ਦੇਣ ਨੂੰ ਤਿਆਰ ਹਾਂ।



Sri Satguru Jagjit Singh Ji Elibrary NamdhariElibrary@gmail.com

ਘੁਣਤਰੀ

# ਸਾਹਿਤ ਅਤੇ ਜੁੱਤੀ

—ਦਲਬੀਰ

ਹਰ ਭਾਸ਼ਾ ਵਿਚ ਕੁਝ ਲੇਖਕ ਅਜਿਹੇ ਹੁੰਦੇ ਹਨ ਜਿਹੜੇ ਆਰਡਰ ਤੇ ਲਿਖ ਸਕਦੇ ਹਨ। ਜਿਵੇਂ ਤੁਸੀਂ ਕਿਸੇ ਜੁੱਤੀ ਬਨਾਉਣ ਵਾਲੇ ਦੀ ਦੁਕਾਨ ਤੇ ਜਾਓ ਤਾਂ ਉਹ ਕਹੇਗਾ 'ਅ ਓ ਜੀ, ਪਧਾਰੋ। ਧੰਨ ਭਾਗ ਸਾਡੇ। ਦਸੋ ਤੁਹਾਡੀ ਕੀ ਸੇਵਾ ਕਰ ਸਕਦਾ ਹਾਂ ? ਤਾਂ ਅਗੋਂ ਤੁਸੀਂ ਕਹੋ - 'ਮੇਰੇ ਮੇਚ ਦੀ ਇਕ ਜੁੱਤੀ ਬਣਾ ਦਿਓ—ਧੌੜੀ ਦੀ ਪੱਤ੍ਰੀ ਪੰਦਰੀਂ।' ਅਗੋਂ ਦੁਕਾਨਦਾਰ ਕਹੇਗਾ —'ਤੁਹਾਡੇ ਪੈਰ 'ਚ ਪੱਕੀ ਪੰਦਰੀਂ ਤਾਂ ਛੋਟੀ ਰਹੇਗੀ, ਸੋਲ੍ਹੀ ਠੀਕ ਰਹੇਗੀ।' ਜਾਂ ਜਿਵੇਂ ਤੁਸੀਂ ਕਿਸੇ ਦਰਜੀ ਕੋਲ ਜਾਓ ਤੇ ਕੱਪੜਾ ਦੇ ਕੇ ਕਹੋ ਕਿ ਤੁਹਾਡੀ ਕਮੀਜ਼ ਸੀ ਦੇਵੇ ਤਾਂ ਉਹ ਝੱਟ ਇੰਚੀਟੇਪ ਚੁੱਕ ਕੇ ਤੁਹਾਡੇ ਤੀਰੇ, ਗਲਮੇ, ਛਾਤੀ, ਲੰਬਾਈ, ਕੱਫ ਆਦਿ ਦੀ ਗਿਣਤੀ ਸ਼ੁਰੂ ਕਰ ਦਿੰਦਾ ਹੈ। ਤਿਵੇਂ ਹੀ ਤੁਸੀਂ 'ਆਰਡਰੀ ਸਾਹਿਤ-ਕਾਰ' ਨੂੰ ਕਹੋ—'ਸ੍ਰੀਮਾਨ ਫਲਾਣਾ ਜੀ, ਮੇਰੀ ਕਾਕੀ ਦਾ ਵਿਆਹ ਹੈ ਸਿਖਿਆ ਚਾਹੀਦੀ ਹੈ ਜਾਂ ਮੇਰੇ ਚਾਚੇ ਦੇ ਪੁਤ ਭਰ੍ਹਾ ਦਾ ਵਿਆਹ ਹੈ ਇਕ ਵਧੀਆ ਜਿਹਾ ਸਿਹਰਾ ਹੀ ਲਿਖ ਦਿਓ' ਤਾਂ ਉਹ ਅਗੋਂ ਆਪਣੇ ਪਾਟੇ ਹੋਏ ਕੋਟ ਦੀ ਅੰਦਰਲੀ ਜੇਬ ਵਿਚੋਂ ਇਕ ਖਸਤਾ ਜਹੀ ਡਾਇਰੀ ਕੱਢ ਕੇ ਤੁਹਾਡੇ ਓੜਮੇ ਕੋੜਮੇ ਦੇ ਨਾਮ ਨੋਟ ਕਰੀ ਜਾਵੇਗਾ। ਗੋਇਆ ਉਸ ਲਈ ਸਾਹਿਤ ਦੀ ਇਹ ਵੰਣਗੀ (?) ਜੁੱਤੀ ਬਨਾਉਣ ਵਾਂਗ ਹੀ ਹੈ। ਜੇਹੀ ਗਾਹਕ ਦਾ ਮੇਚ ਲੈ ਕੇ ਜੁੱਤੀ ਬਣਾ ਦਿਤੀ ਤੇਹਾ ਗਾਹਕ ਦੇ ਟੱਬਰ ਦੇ ਬੰਦਿਆਂ ਦਾ ਨਾਮ ਲਿਖਕੇ ਸਿਹਰਾ ਜਾਂ ਸਿਖਿਆ ਘੜ ਦਿੱਤੀ। ਉਨ੍ਹਾਂ ਲਈ ਜੁਤੀ ਤੇ ਕਵਿਤਾ ਵਿਚ ਬਹੁਤਾ ਫਰਕ ਨਹੀਂ ਹੁੰਦਾ। ਕਵਿਤਾ ਉਨ੍ਹਾਂ ਦੀ ਜੁੱਤੀ ਵਾਂਗ ਹੈ ਤੇ ਜੁਤੀ ਕਵਿਤਾ ਵਾਂਗ ਹੈ। ਉਹ ਤਾਂ ਭਾਵੇਂ ਸਵੇਰੇ ਅੰਦਰ ਬਾਹਰ ਜਾਣ ਲਗਿਆਂ ਮੰਜੇ ਦੇ ਥੱਲਿਓਂ ਜੁਤੀ ਲੱਭਦਾ ਹੋਇਆ, ਆਪਣੀ ਘਰ ਵਾਲੀ ਨੂੰ ਆਖੇ —

'ਮਖਿਆ, ਰਾਤੀਂ ਮੈਂ ਮੰਜੇ ਥੱਲੇ ਲਾਹੀ ਸੀ, ਖਬਰੇ ਕਿਥੇ ਗਈ ?'

"ਕੀ ਕਿਥੇ ਗਈ ਸਵੇਰੇ ਸਵੇਰੇ ਤੁਹਾਡੀ ?" ਪਤਨੀ ਪੁੱਛੇ।

"ਆਹ ਕਵਿਤਾ ਸੀ ਮੇਰੀ।"

ਤੇ ਫੇਰ ਮੇਜ ਤੋਂ ਕਵਿਤਾ ਵਾਲਾ ਕਾਗਜ਼ ਫੜਾਉਣ ਲਈ ਕਹੇ—'ਆਹ ਮੇਜ ਤੋਂ ਮੇਰੀ ਰਾਤ ਵਾਲੀ ਜੁੱਤੀ ਫੜਾਈਂ ਕੇਰਾਂ।'

ਉਂਜ ਜੇਕਰ ਪੰਜਾਬੀ ਸਾਹਿਤ ਦੇ ਖੇਤਰ ਵਲ ਜ਼ਰਾ ਕੁ ਘੋਖਵੀਂ ਨਜ਼ਰ ਮਾਰੀਏ ਤਾਂ ਇਥੇ ਦਲੀਲਾਂ ਤੇ ਸਾਹਿਤ ਨਾਲੋਂ ਵਧੇਰੇ ਜੁੱਤੀਆਂ ਦਾ ਬੋਲਬਾਲਾ ਦਿਸੇਗਾ। ਕਿਸੇ ਵੀ ਗੋਸ਼ਟੀ ਵਿਚ ਚਲੇ ਜਾਓ, ਜੁੱਤੀਆਂ ਦਾ ਸੁਆਦ ਜ਼ਰੂਰ ਮਿਲ ਜਾਂਦਾ ਹੈ। ਸਾਹਿਤਕਾਰ ਇਕ ਦੂਜੇ ਦੇ ਜੁੱਤੀਆਂ ਮਾਰ ਕੇ ਅਸੀਮ ਖੁਸ਼ੀ ਹਾਸਲ ਕਰਦੇ ਹਨ। ਕਸੂਰ ਉਨ੍ਹਾਂ ਦਾ ਵੀ ਨਹੀਂ। ਸਭਿਅਤਾ ਸਾਨੂੰ ਅੰਗਰੇਜ਼ ਸਿਖਾ ਗਏ ਹਨ। ਤੇ ਸਾਡੇ ਪੜ੍ਹੇ ਲਿਖੇ ਜਾਂ ਅਨਪੜ੍ਹ ਸਾਹਿਤਕਾਰ ਹੋਰ ਭਾਵੇਂ ਕੁਝ ਹੋਣ ਨਾ ਹੋਣ, ਸਭਿਆ ਜ਼ਰੂਰ ਹੁੰਦੇ ਹਨ ਤੇ ਸਭਿਆ ਮਨੁੱਖ ਜੁਤੀ ਤੋਂ ਬਿਨਾਂ ਨਹੀਂ ਰਹਿ ਸਕਦਾ। ਜੁੱਤੀ ਦਾ ਸਭਿਅਤਾ ਨਾਲ ਚੋਲੀ ਦਾਮਨ ਦਾ ਸਾਥ ਹੈ। ਜਿਥੇ ਜੁੱਤੀ ਨਹੀਂ, ਉਥੇ ਸਭਿਅਤਾ ਨਹੀਂ। ਏਸੇ ਕਰਕੇ ਤਾਂ ਨੰਗੇ ਪੈਰੀਂ ਬਾਹਰ ਨਿਕਲਣਾ ਅਸਭਿਆ ਮੰਨਿਆ ਜਾਂਦਾ ਹੈ।

ਹਾਂ ਤਾਂ ਇਹ ਆਰਡਰੀ ਸਾਹਿਤਕਾਰ ਸਿਰਫ ਸਿਹਰੇ ਸਿਖਿਆ ਹੀ ਨਹੀ ਲਿਖਦੇ—ਇਨ੍ਹਾਂ ਦਾ ਬੋਲਬਾਲਾ ਕਹਾਣੀ, ਨਾਵਲ, ਨਾਟਕ, ਖੁਲ੍ਹੀ ਕਵਿਤਾ, ਲੇਖ, ਜੀਵਨੀ, ਅਜੀਵਨੀ, ਅਕਵਿਤਾ, ਅਕਹਾਣੀ, ਅਨਾਵਲ, ਅਨਾਟਕ ਤੇ ਵਿਅੰਗ ਤੱਕ ਚਲਦਾ ਹੈ। ਅਜਿਹੇ ਕਹਾਣੀ ਲੇਖਕ ਆਮ ਮਿਲ ਜਾਂਦੇ ਹਨ ਜਿਹੜੇ ਰਾਤੋ ਰਾਤ ਦਸ ਦਸ ਕਹਾਣੀਆਂ ਲਿਖ ਮਾਰਦੇ ਹਨ। ਅਜਿਹੇ ਇਕ ਕਹਾਣੀਕਾਰ ਨੂੰ ਇਕ ਦਿਨ ਕਿਸੇ ਸੰਪ-ਦਕ ਨੇ ਕਿਹਾ ਕਿ ਸਵੇਰੇ ਦੋ ਕਹਾਣੀਆਂ ਹੀ ਦਿਓ ਕਹਾਣੀ ਅੰਕ ਛਾਪਣਾ ਹੈ। ਅਗੋਂ ਕਹਾਣੀਕਾਰ ਪੁਛਣ ਲਗਾ—"ਕਿਹੋ ਜਿਹੀ ਕਹਾਣੀ ਚਾਹੀਦੀ ਐ। 'ਆਪਣੇ ਕੋਲ ਹਰ ਤਰ੍ਹਾਂ ਦਾ ਮਾਲ ਮਿਲਦਾ ਹੈ। ਅਗਾਂਹ ਵਧੂ, ਰੋਮਾਂਟਿਕ, ਸਮਾਜ ਸੁਧਾਰਕ ਬਿਰਤਾਂਤਕ, ਘਟਨਾ ਪ੍ਰਧਾਨ ਆਦਿ ਆਦਿ।" ਜਿਵੇਂ ਕਹਾਣੀ ਲੇਖਕ ਨਾ ਹੋਇਆ ਕਹਾਣੀ ਦੀ ਫੈਕਟਰੀ ਹੋ ਗਿਆ। ਮਸ਼ੀਨ ਵਿਚ ਆਟੇ ਵਾਂਗ ਆਈਡੀਆਂ ਪਾਇਆ ਤੇ ਡਬਲ ਰੋਟੀ ਵਾਂਗ ਕਹਾਣੀ ਕੱਢ ਲਈ। ਪੰਜਾਬੀ ਦੇ ਦੋ ਤਿੰਨ ਸਾਹਿਤਕਾਰਾਂ ਨੇ ਤਾਂ ਸਚਮੁਚ ਹੀ ਫੈਕਟਰੀ ਲਾਈ ਹੋਈ ਹੈ ਜਿਥੇ ਉਹ ਧੜਾ ਧੜ ਪ੍ਰੋਡਕਸ਼ਨ ਕਰੀ ਜਾ ਰਹੇ ਹਨ। ਤੇ



Sri Satguru Jagjit Singh Ji Elibrary NamdhariElibrary@gmail.com

ਪ੍ਰੋਡਕਸ਼ਨ ਦਾ ਨਿਯਮ ਹੈ ਕਿ ਜਿੰਨਾਂ ਵੱਧ ਮਾਲ ਬਣੇਗਾ, ਓਨੀ ਉਹਦੀ ਮੰਗ ਘਟੇਗੀ। ਤੇ ਫੇਰ ਜੇਕਰ ਉਨ੍ਹਾਂ ਦੀ ਮੰਗ ਘਟ ਰਹੀ ਹੈ ਤਾਂ ਕਸੂਰ ਕਿਸੇ ਹੋਰ ਦਾ ਨਹੀਂ।

ਕਹਿੰਦੇ ਹਨ ਰਚਨਾ ਆਉਂਦੀ ਹੈ, ਉਤਰਦੀ ਹੈ। ਆਰਡਰ ਤੇ ਲਿਖਣਾ ਇਕ ਕਲਾਂ ਤਾਂ ਜ਼ਰੂਰ ਹੈ, ਪਰ ਇਹ ਜੁੱਤੀ ਬਨਾਉਣ ਵਾਂਗ ਹੀ ਹੈ। ਮੇਰੇ ਸੰਪਦਕ ਨੇ ਕਿਹਾ ਹੈ ਕਿ ਮੈਂ ਪਰਚੇ ਦੀ ਵਰ੍ਹੇ ਗੰਢ ਤੇ ਇਕ ਵਿਅੰਗ ਲਿਖਾਂ। ਗੋਇਆ ਉਸ ਨੇ ਹੁਕਮ ਕੀਤਾ ਹੈ ਕਿ ਮੈਂ ਤਿੰਨ ਸਾਲਾਂ ਦੇ ਜੁਆਨ ਪਰਚੇ ਦੇ ਮੇਚ ਦੀ ਫੈਂਸੀ ਜੁੱਤੀ ਬਣਾ ਕੇ ਦੇਵਾਂ। ਇਹ ਗੱਲ ਹੈ ਕਿ ਉਹਨੂੰ ਮੈਂ ਹੀ ਕਿਉਂ ਲੱਭਾ ਜਦ ਕਿ ਆਰਡਰ ਤੇ ਲਿਖਣ ਵਾਲੇ ਬਹੁਤ ਮਿਲ ਜਾਂਦੇ ਹਨ। ਖੈਰ ਸੰਪਾਦਕ ਭਾਵੇਂ ਕਿਸੇ ਰਚਨਾ ਦਾ ਪੈਸਾ ਨਹੀਂ ਦਿੰਦਾ, ਪਰ ਉਹ ਪ੍ਰਸਿੱਧੀ ਦਾ ਦਾ ਸਾਧਨ ਤਾਂ ਹੈ ਹੀ। ਜੇ ਸੰਪਾਦਕ ਨਾਮ ਦਾ ਪੁਲ ਨਾਂ ਹੋਵੇ ਤਾਂ ਪਾਠਕ ਤੇ ਲੇਖਕ (ਵਿਅੰਗ) ਦਾ ਮੇਲ ਨਾ ਹੋ ਸਕੇ।

ਪਰਚੇ ਦੀ ਵਰ੍ਹੇ ਗੰਢ ਹੈ ਤੇ ਮੈਂ ਉਸ ਵਰ੍ਹੇ ਗੰਢ ਉਤੇ ਵਿਅੰਗ ਲਿਖਣਾ ਹੈ। ਆਰਡਰ ਦਾ ਮਾਲ ਹੈ। ਹੈ ਵੀ ਟਾਈਮ ਬਾਊਂਡ, ਜਾਣੀ ਕੰਮ ਕਰਨਾ ਵੀ ਇਕ ਨਿਸ਼ਚਿਤ ਸਮੇਂ ਦੇ ਅੰਦਰ ਅੰਦਰ ਹੈ। ਤੇ ਜੇਕਰ ਆਰਡਰ ਕਬੂਲ ਕਰ ਕੇ ਉਹਨੂੰ ਪੂਰਾ ਨਾ ਕੀਤਾ ਜਾਵੇ ਤਾਂ ਮਾਰਕੀਟ ਵਿਚ ਕਦਰ ਘਟ ਜਾਂਦੀ ਹੈ। ਫੇਰ ਤੁਹਾਡਾ ਮਾਲ ਕੋਈ ਨਹੀਂ ਚੁਕਦਾ। ਅਜਿਹੇ ਬੰਦੇ ਬਾਰੇ ਤਾਂ ਇੰਜ ਗੱਲ ਹੋ ਸਕਦੀ ਹੈ :

"ਯਾਰ ਮੈਂ ਫਲਾਣੇ ਬੰਦੇ ਤੋਂ ਜੁੱਤੀ ਬਨਾਉਣੀ ਐਂ। ਸੁਣੀਆ ਬਹੁਤ ਸੁਹਣੀ ਜੁੱਤੀ ਗੰਢਦਾ ਐ।"

"ਨਾ ਓਏ, ਕਿਤੇ ਉਥੇ ਨਾ ਫਸ ਜਾਈਂ। ਉਹ ਜ਼ਬਾਨ ਦਾ ਬਹੁਤ ਕੱਚਾ ਐ। ਮੈਂ ਅੜਿੱਕੇ ਆ ਗਿਆ ਸੀ ਉਹਦੇ ਇਕ ਵਾਰ ਅੱਧੇ ਪੈਸੇ ਅਡਵਾਂਸ ਦਿਤੇ। ਜਾਣਾ ਸੀ ਮੈਂ ਆਪਣੇ ਸਾਲੇ ਦੇ ਵਿਆਹ। ਪਰ ਉਸ ਨੇ ਗੇੜੇ ਤੇ ਗੇੜਾ ਮਾਰਨ ਤੇ ਵੀ ਜੁੱਤੀ ਨਹੀਂ ਸਿਉਂ ਕੇ ਦਿਤੀ। ਬਜ਼ਾਰੋਂ ਬਾਟਾ ਦੀ ਖੜੇ ਪੈਰ ਖਰੀਦੀ ਜਾ ਕੇ।"

"ਹੱਲਾ!" ਤੇ ਉਹ ਜੁੱਤੀ ਬਨਵਾਉਣ ਦੀ ਥਾਂ ਬਾਟਾ ਦੀ ਦੁਕਾਨ ਵਲ ਤੁਰ ਪੈਂਦਾ ਹੈ, ਜਿਥੇ ਰੈਡੀਮੇਡ ਮਾਲ ਮਿਲਦਾ ਹੈ।

ਤੇ ਜੇਕਰ ਮੈਂ ਵੀ ਇਹ ਆਰਡਰ ਨਾ ਭੁਗਤਾਇਆ ਤਾਂ ਪੰਜਾਬੀ ਸਾਹਿਤ ਦੇ ਖੇਤਰ ਵਿਚ ਕਿਹੜਾ ਰੈਡੀਮੇਡ 'ਦੁਕਾਨਾਂ' ਦੀ ਘਾਟ ਹੈ? ਇਕ ਤਾਂ ਉਥੋਂ ਮਾਲ ਚਮਕਦਾਰ ਤੇ ਸਿਕੇ ਬੰਦ ਮਿਲਦਾ ਹੈ, ਦੂਜੇ ਗੇੜੇ ਨਹੀਂ ਮਾਰਨੇ ਪੈਂਦੇ। ਸਗੋਂ ਜੁਤੀ ਤੇ ਸਾਹਿਤ ਵਿਚ ਏਨਾ ਫਰਕ ਹੈ ਕਿ ਜੁੱਤੀ ਬਜ਼ਾਰੋਂ ਜਾ ਕੇ ਖਰੀਦਣੀ ਪੈਂਦੀ ਹੈ ਤੇ ਸਾਹਿਤ—ਜਾਣੀ ਕਵਿਤਾ, ਕਹਾਣੀ, ਲੇਖ ਵਗੈਰਾ ਵਗੈਰਾ ਸੰਪਾਦਕ ਦੇ ਘਰ ਢੇਰਾਂ ਦੀਆਂ ਢੇਰਾਂ ਆਉਂਦੀਆਂ ਹਨ। ਫੇਰ ਜਿਹਦੀ ਵੀ ਉਹ ਲਿਖਤ ਛਾਪੇ, ਉਹੀ ਅਹਿਸਾਨ ਮੰਦ।

ਮੈਂ ਇਹ ਆਰਡਰ ਜ਼ਰੂਰ ਭੁਗਤਾਉਣਾ ਹੈ। ਆਖਰ ਕਾਰ ਸਾਹਿਤ ਨਾਲ ਪ੍ਰੇਮ ਵੀ ਕੋਈ ਚੀਜ਼ ਹੈ। ਮੈਂ ਪਰਚੇ ਨੂੰ ਤਿੰਨ ਸਾਲ ਪੂਰੇ ਕਰਨ ਲਈ ਵਧਾਈ ਵੀ ਦੇਵਾਂਗਾ। ਪੰਜਾਬੀ ਦਾ ਪਰਚਾ ਕਢਣਾ ਤੇ ਉਹ ਵੀ ਸਾਹਿਤਕ ਪਰਚਾ ਖਾਲਾ ਜੀ ਦਾ ਵਾੜਾ ਨਹੀਂ। ਇਹ ਨਹੀਂ ਕਿ ਚੰਮ ਖਰੀਦਿਆ, ਚਾਰ ਕੁ ਫਰਮੇ ਬਣਾਏ ਤੇ ਪੰਦਰਾਂ ਰੁਪਏ ਦੇ ਮਾਲ ਨਾਲ ਬਣੀ ਜੁਤੀ ਤੀਹਾਂ ਰੁਪਈਆਂ ਨੂੰ ਵੇਚ ਦਿਤੀ। ਇਥੇ ਤਾਂ ਸੰਪਾਦਕ ਦੇ ਬੂਟ ਘਸ ਘਸ ਕੇ ਸਲੀਪਰ ਰਹਿ ਜਾਂਦੇ ਹਨ ਤੇ ਲੈਣਦਾਰਾਂ ਦੇ ਸਲੀਪਰਾਂ ਵਿਚ ਗੇੜੇ ਮਾਰ ਮਾਰ ਕੇ ਮੋਰੀਆਂ ਹੋ ਜਾਂਦੀਆਂ ਹਨ। ਰਸਮੀ ਤੌਰ ਤੇ ਮੈਨੂੰ ਇਹ ਗੱਲਾਂ ਕਹਿਣੀਆਂ ਬਣਦੀਆਂ ਹਨ।

ਸਾਹਿਤ ਤੇ ਸੈਂਡਲਾਂ ਦੇ ਸਬੰਧਾਂ ਦਾ ਜ਼ਿਕਰ ਕਰਦੇ ਹੋਏ ਇਸ ਵੇਲੇ ਮੇਰਾ ਬਹੁਤਾ ਧਿਆਨ ਸੈਂਡਲਾਂ ਵਲ ਹੈ। ਜਦ ਤੋਂ ਬੀਵੀ ਨੇ ਉੱਚੀ ਅੱਡੀ ਵਾਲੇ ਸੈਂਡਲ ਲਏ ਹਨ, ਉਦੋਂ ਤੋਂ ਮੈਂ ਕਾਫੀ ਅਨੁਸ਼ਾਸਨ ਵਿਚ ਰਹਿਣ ਲਗ ਪਿਆ ਹਾਂ। ਮੈਂ ਅਜਿਹਾ ਕੋਈ ਮੌਕਾ ਨਹੀ ਦੇਣਾ ਚਾਹੁੰਦਾ ਕਿ ਬੀਵੀ ਦੀ ਨਾਜ਼ਕ ਕਲਾਈ ਵੇਲਣਾ, ਸੋਟਾ, ਕੜਛੀ ਤੇ ਸਭ ਤੋਂ ਵੱਧ ਸੈਂਡਲ ਦੀ ਮੇਰੇ ਉਤੇ ਹਥਿਆਰਾਂ ਵਾਂਗ ਵਰਤੋਂ ਕਰਦੇ ਹੋਵੇ ਮਚਕੋੜੀ ਜਾਵੇ। ਤੇ ਹੁਣ ਉਹਦੇ ਸੈਂਡਲਾਂ ਦੀ ਆਵਾਜ਼ ਆ ਰਹੀ ਹੈ ਤੇ ਮੈਂ ਹਾਲੇ......(ਭੇਤ ਵਾਲੀ ਗੱਲ ਹੈ—ਸ਼ਰਮ ਆਉਂਦੀ ਹੈ)।

ਖੈਰ ਸੰਪਾਦਕ ਨੂੰ ਮੈਂ ਇਕ ਲਿਖ ਲੇਖ ਕੇ ਜ਼ਰੂਰ ਭੇਜਾਂਗਾ। ਜੇ ਮੈਂ ਸਨਮਾਨਤ ਸਾਹਿਤਕਾਰ ਨਹੀਂ ਬਣ ਸਕਿਆਂ ਤਾਂ ਘੱਟੋ ਘੱਟ ਆਰਡਰੀ ਸਾਹਿਤਕਾਰ ਤਾਂ ਬਣ ਜਾਵਾਂ। ਤੇ ਜਦੋਂ ਤਕ ਮੈਂ ਲਿਖ ਨਹੀਂ ਲੈਂਦਾ ਉਦੋਂ ਤਕ ਸੰਪਾਦਕ ਤੋਂ ਮਾਫੀ ਮੰਗਦਾ ਹਾਂ। ●



Sri Satguru Jagjit Singh Ji Elibrary NamdhariElibrary@gmail.com

# ਸ਼ੁਭ ਪਰਭਾਤ

– ਜਗਦੀਸ਼ ਸਿੰਘ

ਸੁਪਨਈ ਅਵਸਥਾ ਚੋਂ ਨਿਕਲਣ ਤੇ ਗਿਆਤ ਹੋਇਆ ਕਿ ਸੁਤ ਉਨੀਂਦੇ ਸੁਣਿਆ ਜਾ ਰਿਹਾ ਭਾਸ਼ਨ ਅਸਲ ਵਿਚ ਗੁਰਦੁਆਰੇ ਦੇ ਲਾਊਡਸਪੀਕਰ ਦੀ ਕ੍ਰਿਪਾ ਸੀ। ਮੈਨੂੰ ਸਵੇਰ ਵੇਲੇ ਦੇ ਲਾਊਡਸਪੀਕਰਾਂ ਤੋਂ ਭਾਵੇਂ ਚਿੜ ਹੈ ਪਰ ਅਜ ਮੇਰੀ ਜਗਿਆਸਾ ਨੇ ਮਹਿਸੂਸ ਨਾ ਹੋਣ ਦਿਤਾ।

ਰਮੇਸ਼ ਨਗਰ ਦਿਲੀ ਦੇ ਨਾਮਧਾਰੀ ਗੁਰਦੁਆਰੇ ਵਿਚ ਸਵੇਰੇ ਆਸਾ ਦੀ ਵਾਰ ਲਗਦੀ ਹੈ। ਲੈਕਚਰ ਨਹੀਂ ਹੁੰਦਾ। ਇਸ ਲਈ ਅਜ ਪਿਰਤ ਤੋੜ ਕੇ ਕੀਤੀ ਗਈ ਵਿਲਖਣਤਾ ਲਈ ਉਤਸੁਕਤਾ ਵੱਧ ਗਈ।

ਦਿਲੀ ਤੋਂ ਕੁਝ ਦਿਨਾਂ ਤੋਂ ਬੜੀਆਂ ਗਰਮਾ ਗਰਮ ਖਬਰਾਂ ਆ ਰਹੀਆਂ ਸਨ ਅਤੇ ਕਲ ਫਲਾਈਂਗ ਮੇਲ ਤੇ ਆਉਂਦਿਆਂ ਇਹ ਅਨੁਭਵ ਹੋਇਆ ਕਿ ਗੱਡੀ ਦਾ ਵਾਤਾਵਰਨ ਵੀ ਇਹਨਾਂ ਖਬਰਾਂ ਤੋਂ ਪ੍ਰਭਾਵਿਤ ਹੋਣੋਂ ਨਹੀਂ ਸੀ ਰਹਿ ਸਕਿਆ। ਪਹਿਲੀ ਵਾਰ ਭੀੜ ਦਾ ਏਨਾ ਅਭਾਵ ਸੀ ਕਿ ਦੜਣ ਵਾਲੀ ਸੁਆਰੀ ਨੂੰ ਗੱਡੀ ਦੇ ਫਲਾਈਂਗ ਮੇਲ ਹੋਣ ਬਾਰੇ ਹੀ ਸ਼ਕ ਹੋ ਜਾਂਦਾ। ਮੇਰੇ ਵਾਲੇ ਡੱਬੇ ਵਿਚ ਪਿਛਲੇ ਖਾਨੇ ਵਿਚ ਕੁਝ ਹਿੰਦੂ ਲਗਦੇ ਨੌਜੁਆਨ ਬੈਠੇ ਸਨ। ਗਲਾਂ ਹੀ ਗਲਾਂ ਵਿਚ ਇਕ ਵਾਰ ਕਿਸੇ ਦੇ ਮੂਹੋਂ ਨਿਕਲਿਆ "ਯਾਰ ਏਹਨਾਂ ਅਕਾਲੀਆਂ ਨੇ ....." ਏਨੀ ਗੱਲ ਉਹਦੇ ਮੂੰਹ ਚੋਂ ਨਿਕਲੀ ਸੀ ਕਿ ਦੂਸਰੇ ਨੇ ਘੁਸਰ ਮੁਸਰੀ ਆਵਾਜ਼ ਵਿਚ ਕਿਹਾ ਓਏ "ਨਾਲ ਦੇ ਪਾਸੇ......" ਤੇ ਫਿਰ ਇਕ ਦਮ ਚੁਪ ਵਰਤ ਗਈ।

ਨਵੀਂ ਦਿਲੀ ਸਟੇਸ਼ਨ ਤੋਂ ਮਿਨੀ ਬੱਸ ਤੇ ਸਫਰ ਕਰਦਿਆਂ ਦੋ ਸਿਖ ਜਾਪਦੇ ਫੌਜੀ ਪਿਛਲੀ ਸੀਟ ਤੇ ਬੈਠੇ ਆਪਣੇ ਫੌਜੀ ਜੀਵਨ ਦੀਆਂ ਗਲਾਂ ਕਰ ਰਹੇ ਸਨ। ਗਲਾਂ ਕਰਦਿਆਂ ਦਿਲੀ ਦੇ ਹੰਗਾਮਿਆਂ ਦੇ ਜ਼ਿਕਰ ਛਿੜ ਪਿਆ ਅਤੇ ਫੇਰ ਅਕਾਲੀ ਮੰਤਰੀਆਂ ਦਾ ਕੇਂਦਰੀ ਵਜ਼ਾਰਤ ਚੋਂ ਅਸਤੀਫਿਆਂ ਦੀ ਚਰਚਾ ਵਲ ਗਲ ਬਾਤ ਵਧੀ। ਇਕ ਨੇ ਕਿਹਾ ਚਲੋ ਬਹੁਤ ਚੰਗਾ ਹੋਇਆ ਏਹਨਾਂ ਜੰਤਾ ਵਾਲਿਆਂ ਨੂੰ ਵੀ......" ਇਸ ਮੌਕੇ ਤੇ ਸਾਥੀਆਂ ਦੇ ਕੰਨ ਉਹਨਾਂ ਦੀ ਗਲ-ਬਾਤ ਵਲ ਲੱਗ ਗਏ। ਵਾਕ ਪੂਰਾ ਕਰਨ ਦੀ ਬਜਾਏ ਓਸ ਨੇ ਮੋੜ ਪਾਇਆ......" ਚਲੋ ਛਡੋ ਇਹ ਗਲ ਫੇਰ ਕਰਾਂਗੇ।"

ਰਾਤੀਂ ਰਮੇਸ਼ ਨਗਰ ਸ: ਸਵਰਨਜੀਤ ਸਿੰਘ ਦੇ ਘਰ ਪਹੁੰਚਿਆ ਤਾਂ ਪਿਛਲੇ ਦਿਨੀਂ ਦਿਲੀ ਵਿਚ ਹੋਈਆਂ ਘਟਨਾਵਾਂ ਤੇ ਚਰਚਾ ਕਰਦਿਆਂ ਬਹੁਤ ਰਾਤ ਹੋ ਗਈ। ਇੰਦਰਾ ਗਾਂਧੀ ਦੀ ਜਿਤ ਅਤੇ ਉਹਦੇ ਪ੍ਰਭਾਵ। ਦੋ ਰਾਤਾਂ ਪੈਂਦੇ ਰਹੇ ਭੰਗੜਿਆਂ ਅਤੇ ਦੀਪ ਮਾਲਾ ਬਾਰੇ। ਨਿਰੰਕਾਰੀ ਸਮੇਲਨ ਦੇ ਵਰੋਧ ਵਿਚ ਹੋਏ ਹੰਗਾਮੇ ਪੁਲਸ ਮਕਾਬਲੇ ਅਤੇ ਗੋਲੀ ਕਾਂਡ ਬਾਰੇ, ਬਸਾਂ ਸਾੜਣ ਅਤੇ ਹੜਤਾਲ ਬਾਰੇ ਗਲਾਂ ਸੁਣੀਆਂ। ਇਕ ਨੇ ਇਹ ਵੀ ਦਸਿਆ ਕਿ ਬੰਗਲਾ ਸਾਹਿਬ ਇਕ ਨਾਮਧਾਰੀ ਮੱਥਾ ਟੇਕਣ ਗਿਆ। ਉਹਨੂੰ ਵੇਖ ਕੇ ਕਿਸੇ ਨਿਹੰਗ ਨੇ ਅਬਾ ਤਬਾ ਬੋਲਿਆ ਤੇ ਦੇਹਧਾਰੀ ਗੁਰੂਆਂ ਵਿਰੁਧ ਆਪਣਾ ਗੁਭਰ ਕਢਿਆ। ਵਾਤਾਵਰਨ ਬਿਜਲਈ ਤਨਾਓ ਨਾਲ ਭਰਪੂਰ ਸੀ।

ਸਵੇਰੇ ਮੂੰਹ ਹਨੇਰੇ ਹੀ ਜਦੋਂ ਲਾਊਡਸਪੀਕਰ ਨੇ ਅਬੜ ਵਾਹੇ ਜਗਾ ਦਿਤਾ ਤਾਂ ਮੈਂ ਰਾਤ ਵਾਲੀ ਗਲ ਬਾਤ ਦੇ ਪ੍ਰਭਾਵਾਂ ਤੋਂ ਅਜੇ ਮੁਕਤ ਨਹੀਂ ਸੀ ਹੋ ਸਕਿਆ ਤੇ ਲੈਕਚਰ ਤੋਂ ਪਤਾ ਲਗ ਰਿਹਾ ਸੀ ਕਿ ਗਲ ਸਧਾਰਨ ਨਾਲੋਂ ਵਖਰੀ ਹੈ। ਮੇਰੀ ਉਤਸੁਕਤਾ ਹੋਰ ਵਧੀ ਤੇ ਮੈਂ ਗੁਰਦੁਆਰੇ ਜਾਣ ਦਾ ਨਿਸਚਾ ਕੀਤਾ। ਇਕ ਤਾਂ ਇਸ਼ਨਾਨ ਨਹੀਂ ਸੀ ਕੀਤਾ, ਦੂਜਾ ਪਛਾਣੇ ਜਾਣ ਤੋਂ ਬਚਣ ਲਈ ਚਾਦਰ ਦਾ ਝੁੰਗਲਮਾਟਾ ਕਰ ਕੇ ਬਾਹਰਲੇ ਗੇਟ ਤੇ ਹੀ ਖਲੋ ਕੇ ਅੰਦਰਲੇ ਵਾਤਾਵਰਨ ਦਾ ਜਾਇਜ਼ਾ ਲੈਣ ਲਗਾ।

ਨਾਮਧਾਰੀ ਧਰਮਸਾਲਾ ਦਾ ਵਿਸ਼ਾਲ ਹਾਲ ਖਚਾ ਖੱਚ ਭਰਿਆ ਹੋਇਆ ਸੀ ਪਰ ਅੱਜ ਸਰੋਤਿਆਂ ਦੇ ਰਵਾਇਤੀ ਚਿਟੇ ਬਸਤਰਾਂ ਦੀ ਥਾਂ ਰੰਗ ਬਰੰਗਾ ਪ੍ਰਭਾਵ ਸੀ। ਸੁਧ ਸਫੈਦ ਨਾਮਧਾਰੀ ਕੁੜਤਿਆਂ ਅਤੇ ਦਸਤਾਰਾਂ ਦੇ ਨਾਲ ਨਾਲ ਨੀਲੀਆਂ ਪੀਲੀਆਂ ਦਸਤਾਰਾਂ ਵਾਲੇ ਗਾਤਰੇ ਧਾਰੀ ਬੈਠੇ ਸਨ। ਖੁਲੀਆਂ ਤੇ ਬਧੀਆਂ ਦਾੜੀਆਂ ਸਨ ਪਜਾਮੇ ਅਤੇ ਪਤਲੂਨਾਂ ਵੀ ਸਨ। ਔਰਤਾਂ ਵਾਲੇ ਪਾਸੇ ਚੂੜੀਦਾਰ ਸਲਵਾਰਾਂ ਵਾਲੀਆਂ ਨਾਮਧਾਰਨਾਂ ਤੋਂ



Sri Satguru Jagjit Singh Ji Elibrary NamdhariElibrary@gmail.com

ਇਲਾਵਾ ਖੁਲੀ ਮੋਹਰੀ ਵਾਲੀਆਂ ਸਲਵਾਰਾਂ ਅਤੇ ਰੰਗ ਬਰੰਗੀਆਂ ਸਾੜੀਆਂ ਵਾਲੀਆਂ ਬੀਬੀਆਂ ਵੀ ਸਨ। ਮੋਟੇ ਮੋਟੇ ਜੂਸਿਆਂ ਵਾਲੇ ਖੁਲੇ ਡੁਲ੍ਹੇ ਕੂਕੇ ਆਓ ਭਗਤ ਦੇ ਆਹਰ ਵਿਚ ਇਧਰ ਓਧਰ ਵਿਚਾਰ ਰਹੇ ਸਨ। ਗੇਟ ਦੇ ਬਾਹਰ ਰਿਕਸ਼ਾ ਖੜਾ ਸੀ ਜਿਸ ਉਤੇ ਬਾਂਸ ਖੜਾ ਕਰਕੇ ਬੈਟਰੀ ਨਾਲ ਬਲਬ ਜਗਾਇਆ ਗਿਆ ਸੀ। ਢੋਲਕੀਆਂ ਚਿਮਟੇ ਰਿਕਸ਼ੇ ਨਾਲ ਟੰਗੇ ਹੋਏ ਸਨ। ਮਜ਼ੇ ਦੀ ਗਲ ਇਹ ਸੀ ਕਿ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਤੇ ਕੱਢੀ ਗਈ ਪ੍ਰਭਾਤ ਫੇਰੀ ਐਤਕੀਂ ਨਾਲਿਓਂ ਪਾਰ ਦੇ ਸਿੰਘ ਸਭਾ ਦੇ ਗੁਰਦੁਆਰੇ ਤੋਂ ਨਾਮਧਾਰੀ ਧਰਮਸਾਲਾ ਆਈ ਸੀ।

ਤਕਰੀਰ ਕਰਨ ਵਾਲੇ ਸਜਨ ਜਥੇਦਾਰ ਸੇਵਾ ਸਿੰਘ ਸਨ ਜੋ ਆਪਣੀ ਭਰਵੀਂ ਤੇ ਠਰ੍ਹਮੇ ਵਾਲੀ ਆਵਾਜ਼ ਰਾਹੀਂ ਇਕਲੇ ਇਕਲੇ ਸ਼ਬਦ ਨੂੰ ਨਖੇੜ ਕੇ ਭਾਸ਼ਨ ਦੇ ਰਹੇ ਸਨ। ਉਹਨਾਂ ਪ੍ਰਭਾਤ ਫੇਰੀ ਤੇ ਆਈ ਸੰਗਤ ਦਾ ਧਨਵਾਦ ਕੀਤਾ ਅਤੇ ਗੁਰੂ ਜੀ ਦੇ ਸਰਬਤ ਦੇ ਭਲੇ ਦੇ ਸੰਦੇਸ਼ ਨੂੰ ਬਿਆਨਿਆਂ। ਦਿੱਲੀ ਦੇ ਨਾਮਧਾਰੀ ਸੂਬਾ ਗੰਡਾ ਸਿੰਘ ਵਲੋਂ ਸਿੰਘ ਸਭਾ ਦੇ ਪ੍ਰਧਾਨ ਜੀ ਦੇ ਗਲ ਵਿਚ ਸੁਖ ਸ਼ਾਂਤੀ ਦੀ ਪ੍ਰਤੀਕ ਸੁਆਗਤੀ ਉਨ ਦੀ ਮਾਲਾ ਪਾਈ ਗਈ। ਪ੍ਰਧਾਨ ਜੀ ਨੇ ਆਪਣੇ ਸੰਖੇਪ ਜਿਹੇ ਭਾਸ਼ਨ ਵਿਚ ਗੁਰਪੁਰਬ ਸਾਂਝੇ ਤੌਰ ਤੇ ਮਨਾਉਣ ਤੇ ਜ਼ੋਰ ਦਿਤਾ। ਜਥੇਦਾਰ ਜੀ ਨੇ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕੀਤੀ, ਵਾਕ ਲਿਆ ਅਤੇ ਫੇਰ ਤ੍ਰਿਭੁੱਲੇ ਕੜਾਹ ਪ੍ਰਸ਼ਾਦ ਦੇ ਰਫੇ ਵਰਤਾਏ। ਬਾਹਰ ਸੰਗਤਾਂ ਚਾਹਟਾ ਛੱਕ ਰਹੀਆਂ ਸਨ ਅਤੇ ਅੰਦਰ ਜਥੇਦਾਰ ਮੇਵਾ ਸਿੰਘ ਦੇ ਜਥੇ ਨੇ "ਹਰਿ ਅਮ੍ਰਿਤ ਭਿਣੇ ਲੋਇਣਾ" ਨਾਲ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕਰ ਦਿਤਾ।

ਪ੍ਰਭਾਤ ਫੇਰੀ ਜਾ ਰਹੀ ਸੀ। ਕੇਸਰੀ ਨਿਸ਼ਾਨ ਸਾਹਿਬ ਪਿਛੇ ਢੋਲਕੀ ਚਿਮਟਿਆਂ ਨਾਲ ਮਿਟੀ ਧੂੰਦ ਜਗ ਚਾਨਨ ਹੋਇਆ ਪੜਦੇ ਸਿੰਘ ਜਾ ਰਹੇ ਸਨ। ਰਿਕਸ਼ੇ ਤੇ ਲਗਾ ਬਲਬ ਆਪਣੇ ਵਿਤ ਅਨੁਸਾਰ ਚਾਨਣ ਵੰਡ ਰਿਹਾ ਇੰਜ ਲਗਦਾ ਸੀ ਜਿਵੇਂ ਕਿ ਅਗਿਆਨਤਾ ਅਤੇ ਤੁਅਸਬ ਦੀ ਕਾਲੀ ਰਾਤ ਖਤਮ ਕਰਕੇ ਪ੍ਰੇਮ ਦੇ ਚਾਨਣ ਨਾਲ ਨਵੀਂ ਪ੍ਰਭਾਤ ਉਦੈ ਕਰਨ ਦੇ ਜਤਨ ਵਿਚ ਹੋਣ।



# ਸੋਲਾਂ ਸਾਲਾਂ ਤੋਂ ਹੇਠ ਪੰਜਾਬ ਹਾਕੀ ਮੁਕਾਬਲਾ

ਪਿਛਲੇ ਦਿਨੀਂ ਪੰਜਾਬ ਵਿਚੋਂ ਹਾਕੀ ਦੇ ਖੇਤਰ ਵਿਚ ਯੁਵਕ ਖਿਡਾਰੀਆਂ ਨੂੰ ਪ੍ਰੋਤਸਾਹਨ ਦੇਣ ਲਈ ਅਤੇ ਉਭਰਦੇ ਖਿਡਾਰੀਆਂ ਦੀ ਖੋਜ ਭਾਲ ਲਈ ਪਹਿਲੀ ਵਾਰ ਪੰਜਾਬ ਹਾਕੀ ਐਸੋਸੀਏਸ਼ਨ ਦੇ ਸਕਤਰ ਅਤੇ ਭਾਰਤ ਦੇ ਸਾਬਕਾ ਹਾਕੀ ਕਪਤਾਨ ਸ: ਪ੍ਰਿਥੀਪਾਲ ਸਿੰਘ ਜੀ ਦੀ ਦੇਖ ਰੇਖ ਹੇਠ ਪੰਜਾਬ ਐਗਰੀਕਲਚਰਲ ਯੂਨੀਵਰਸਟੀ ਦੀ ਗਰਾਊਂਡ ਵਿਚ ਸੋਲਾਂ ਸਾਲਾਂ ਤੋਂ ਥਲੇ ਦੀ ਉਮਰ ਦੇ ਹਾਕੀ ਖਿਡਾਰੀਆਂ ਦਾ ਪੰਜਾਬ ਪਧਰ ਦਾ ਮੁਕਾਬਲਾ ਹੋਇਆ।

ਇਸ ਯੁਵਕ ਮੁਕਾਬਲੇ ਵਿਚ ਪੰਜਾਬ ਭਰ ਚੋਂ ਸੋਲਾਂ ਟੀਮਾਂ ਆਈਆਂ ਜਿਨ੍ਹਾਂ ਵਿਚੋਂ ਪਰਮੁਖ, ਕੇਂਦਰੀ ਵਿਦਿਆਲਾ ਜਲੰਧਰ, ਕੰਟੋਨਮੈਂਟ ਬੋਰਡ ਸਕੂਲ ਜਲੰਧਰ, ਨਾਮਧਾਰੀ ਵਿਦਿਅਕ ਜੱਥਾ ਸ੍ਰੀ ਭੈਣੀ ਸਾਹਿਬ, ਫਰੀਦ ਕੋਟ, ਬਟਾਲਾ ਅਤੇ ਦੋਰਾਹਾ ਦੀਆਂ ਪ੍ਰਸਿਧ ਟੀਮਾਂ ਸਨ।

ਇਸ ਟੂਰਨਾਮੈਂਟ ਵਿਚ ਨਾਮਧਾਰੀ ਵਿਦਿਅਕ ਜਥੇ ਦੀ ਟੀਮ ਨੇ ਕੇਂਦਰੀ ਵਿਦਿਆਲਾ ਜਲੰਧਰ ਨਾਲ ਸਾਂਝੇ ਤੌਰ ਤੇ ਸਾਰੇ ਪੰਜਾਬ ਤੇ ਜਿਤ ਪ੍ਰਾਪਤ ਕਰਕੇ ਫਖਰ ਯੋਗ ਕਾਰਨਾਮਾ ਕੀਤਾ ਹੈ।



Sri Satguru Jagjit Singh Ji Elibrary NamdhariElibrary@gmail.com

ਫਰੀਦਕੋਟ ਵਰਗੀ ਤਗੜੀ ਟੀਮ ਜਿਸ ਵਿਚ ਅਧਿਓਂ ਵੱਧ ਨਿਰਧਾਰਤ ਤੋਂ ਜ਼ਿਆਦਾ ਉਮਰ ਦੇ (ਓਵਰਏਜ) ਖਿਲਾੜੀ ਸਨ ਨਾਲ ਮੈਚ ਇਕ-ਇਕ ਤੇ ਬਰਾਬਰ ਰਿਹਾ ਤਾਂ ਪੈਨਲਟੀ ਸਟਰੋਕਾਂ ਨਾਲ ਫੈਸਲਾ ਕੀਤਾ ਗਿਆ। ਫਰੀਦਕੋਟ ਦੀ ਟੀਮ ਵਲੋਂ ਦੋ ਦੋ ਮੁਕਾਬਲੇ ਤੇ ਚਾਰ ਪੈਨਲਟੀ ਸਟਰੋਕਾਂ ਨੂੰ ਸਫਲਤਾ ਪੂਰਵਕ ਗੋਲਾਂ ਵਿਚ ਤਬਦੀਲ ਕਰਕੇ, ਜਥੇ ਦੀ ਟੀਮ ਨੇ ਇਹ ਮੈਚ 5-3 ਦੇ ਮੁਕਾਬਲੇ ਨਾਲ ਜਿਤ ਲਿਆ।

ਸੈਮੀਫਾਈਨਲ ਵਿਚ ਗੁਜਰਖਾਨ ਸਕੂਲ ਲੁਧਿਆਣਾ ਨੂੰ ਬਾਰਾਂ ਗੋਲਾਂ ਦੇ ਤਗੜੇ ਫਰਕ ਨਾਲ ਹਰਾ ਕੇ ਫਾਈਨਲ ਵਿਚ ਮਜ਼ਬੂਤ ਹੌਸਲੇ ਨਾਲ ਪਰਵੇਸ਼ ਕੀਤਾ।

ਫਾਈਨਲ ਮੈਚ ਕੇਂਦਰੀ ਵਿਦਿਆਲਾ ਜਲੰਧਰ ਨਾਲ ਸੀ। ਇਹ ਸਰਕਾਰੀ ਵਿਦਿਆਲਾ ਭਾਰਤ ਦੀਆਂ ਮਸ਼ਹੂਰ ਤੇ ਮਜ਼ਬੂਤ ਹਾਕੀ ਟੀਮਾਂ ਵਿਚ ਗਿਣਿਆਂ ਜਾਂਦਾ ਹੈ ਅਤੇ ਕਈ ਸਰਬ ਭਾਰਤੀ ਮੁਕਾਬਲਿਆਂ ਦਾ ਜੇਤੂ ਹੈ। ਇਸ ਟੀਮ ਨਾਲ ਜਥੇ ਨੇ ਇਕ-ਇਕ ਦੀ ਬਰਾਬਰੀ ਤੇ ਮੈਚ ਖੇਲਿਆ ਅਤੇ ਇਸ ਪ੍ਰਕਾਰ ਪਹਿਲੀ ਵਾਰ ਹੀ ਖੇਲੇ ਗਏ ਇਸ ਮੁਕਾਬਲੇ ਦੇ ਗੋਰਵਮਈ ਜੇਤੂ ਹੋਣ ਦਾ ਮਾਣ ਪ੍ਰਾਪਤ ਕੀਤਾ।

ਫਾਈਨਲ ਮੈਚ ਦੇ ਪਹਿਲੇ ਅੱਧ ਵਿਚ ਹੀ ਸੈਂਟਰ ਫਾਰਵਡ ਗੁਰਮੇਜ ਸਿੰਘ ਕਪਤਾਨ ਨੇ ਵਧੀਆ ਗੋਲ ਕਰਕੇ ਵਾਹ-ਵਾਹ ਲਈ। ਗੁਰਮੇਜ ਦੀ ਲੱਤ ਤੇ ਸਖਤ ਸੱਟ ਲੱਗਣ ਨਾਲ ਜੱਥੇ ਦਾ ਹਮਲਾ ਕਮਜ਼ੋਰ ਪੈ ਗਿਆ। ਸੁਭਾਵਕ ਹੀ ਇਸ ਦਾ ਮੈਚ ਦੇ ਨਤੀਜੇ ਤੇ ਅਸਰ ਪਿਆ।

ਖੇਡ ਵਿਭਾਗ ਦੇ ਡਾਇਰੈਕਟਰ, ਸ. ਬਲਬੀਰ ਸਿੰਘ, ਜੋ ਆਪ ਭਾਰਤ ਦੀ ਓਲੰਪਕ ਜੇਤੂ ਹਾਕੀ ਟੀਮ ਦੇ ਕਪਤਾਨ ਰਹਿ ਚੁਕੇ ਹਨ, ਨੇ ਇਨਾਮਾਂ ਦੀ ਵੰਡ ਕੀਤੀ ਤੇ ਇਹਨਾਂ ਯੁਵਕ ਖਿਲਾੜੀਆਂ ਦੀ ਖੇਲ ਨੂੰ ਵੇਖ ਕੇ ਉਹ ਬਹੁਤ ਹੀ ਪਰਸੰਨ ਹੋਏ।

ਜੱਥੇ ਦੇ ਸੰਚਾਲਕ ਠਾਕਰ ਦਲੀਪ ਸਿੰਘ ਜੀ ਵਲੋਂ ਦਿਨ ਰਾਤ ਦੇ ਅਣਥੱਕ ਜਤਨਾਂ ਨਾਲ ਇਹਨਾਂ ਖਿਲਾੜੀ ਬਚਿਆਂ ਨੂੰ ਸਖਤ ਪ੍ਰਸ਼ਿਖਸ਼ਨ ਦਿਤੀ ਜਾ ਰਹੀ ਹੈ। ਹਾਕੀ ਦੀ ਕੋਚਿੰਗ ਦੇ ਨਾਲ ਨਾਲ ਹੀ ਪੜ੍ਹਾਈ ਜਾਰੀ ਰਹਿੰਦੀ ਹੈ। ਟੀਮ ਜਿਥੇ ਵੀ ਜਾਵੇ ਅਧਿਆਪਕ ਨਾਲ ਹੀ ਹੁੰਦਾ ਹੈ ਜਿਸ ਦੀ ਦੇਖ-ਰੇਖ ਹੇਠ ਬਚੇ ਪੜ੍ਹਾਈ ਵੀ ਕਰਦੇ ਹਨ, ਅੰਮ੍ਰਿਤ ਵੇਲੇ ਦਾ ਅਸ਼ਨਾਨ ਅਤੇ ਭਜਨ ਪਾਠ ਵੀ। ਪਰੰਪਰਾਗਤ ਨਾਮਧਾਰੀ ਖਾਲਸਾਈ ਵੇਸ ਭੂਸ਼ਾ ਨੂੰ ਉਜਾਗਰ ਕਰਨ ਲਈ ਕਛਹਿਰੇ ਅਤੇ ਸਿਧਿਆਂ ਦਸਤਾਰਾਂ ਨਾਲ ਖੇਲਦੇ ਹਨ। ਭਾਵੇਂ ਭੈਣੀ ਸਾਹਿਬ ਵਿਚ ਵੀ ਕੋਚਿੰਗ ਹੁੰਦੀ ਹੈ ਪਰ ਇਹਨਾਂ ਬਚਿਆਂ ਦੀ ਲਗਨ ਅਤੇ ਖੇਡ ਪ੍ਰਤੀ ਵਫਾਦਾਰੀ ਦੇਖ ਕੇ ਸ. ਪ੍ਰਿਥੀਪਾਲ ਸਿੰਘ ਨੇ ਟੀਮ ਨੂੰ ਖੁਦ ਕੋਚਿੰਗ ਦੇਣਾ ਸਵੀਕਾਰਿਆ। ਉਂਜ਼ ਉਹਨਾਂ ਕਾਫੀ ਸਮੇਂ ਤੋਂ ਕੋਚਿੰਗ ਦੇਣੀ ਬੰਦ ਕੀਤੀ ਹੋਈ ਹੈ। ਪੰਦਰਾਂ ਦਿਨਾਂ ਦੀ ਵਿਸ਼ੇਸ਼ ਸਿਖਲਾਈ ਨੇ ਤੀਖਣ ਬਚਿਆਂ ਨੂੰ ਹੋਰ ਵੀ ਲਿਸ਼ਕਾ ਸੰਵਾਰ ਕੇ ਸਵੈਚਾਲਕ ਮਸ਼ੀਨ ਵਾਂਗ ਤਿਆਰ ਕਰ ਦਿਤਾ। ਅਤੇ ਇਸ ਟੀਮ ਨੇ, ਜਿਸਦੇ ਤਿੰਨ ਖਿਲਾੜੀਆਂ ਦੀ ਉਮਰ ਕੇਵਲ ਬਾਰਾਂ ਸਾਲ ਦੀ ਹੀ ਸੀ, ਨਾ ਕੇਵਲ ਟੂਰਨਾਮੈਂਟ ਹੀ ਜਿਤਿਆ ਸਗੋਂ ਟੂਰਨਾਮੈਂਟ ਦਾ ਸਭ ਤੋਂ ਵਧੀਆ ਖਿਲਾੜੀ ਵੀ ਇਸੇ ਟੀਮ ਦਾ ਸੈਂਟਰ ਹਾਫ ਸੁਖਦੇਵ ਸਿੰਘ ਜੂਨੀਅਰ ਮਿਥਿਆ ਗਿਆ।

ਇਕ ਵਾਰ ਪੰਜਾਬ ਦੇ ਸਾਬਕਾ ਮੁਖ ਮੰਤਰੀ ਸਵ: ਸ. ਪ੍ਰਤਾਪ ਸਿੰਘ ਕੈਰੋਂ ਨੇ ਸ੍ਰੀ ਭੈਣੀ ਸਾਹਿਬ ਹੋਲੇ ਦੇ ਭਰੇ ਦੀਵਾਨ ਵਿਚ ਸਤਿਗੁਰੂ ਜਗਜੀਤ ਸਿੰਘ ਅਗੇ ਹੱਥ ਜੋੜ ਕੇ ਆਖਿਆ ਸੀ "ਕਿ ਸਚਿਆ ਪਾਤਸਾਹ ਤੁਸਾਂ ਦੇਸ਼ ਨੂੰ ਵੱਖ ਵੱਖ ਖੇਤਰਾਂ ਵਿਚ ਅਗੇ ਲੈਜਾਣ ਲਈ ਬੜਾ ਕੁਝ ਕੀਤਾ ਹੈ ਹੁਣ ਪੰਜਾਬ ਦਾ ਮੁਖ ਮੰਤਰੀ ਤੁਹਾਡੇ ਅਗੇ ਹੱਥ ਬੰਨ ਕੇ ਅਰਜ਼ ਕਰਦਾ ਹੈ ਕਿ ਖੇਲ ਮੁਕਾਬਲਿਆਂ ਵਿਚ ਵੀ ਮੇਰੇ ਦੇਸ਼ ਦਾ ਅਤੇ ਮੇਰੇ ਸੂਬੇ ਦਾ ਨਾਮ ਰੋਸ਼ਨ ਹੋਵੇ ਇਸ ਵਾਸਤੇ ਅਗਵਾਈ ਕਰੋ।"

ਨਾਮਧਾਰੀ ਵਿਦਿਅਕ ਜਥੇ ਦੀ ਹਾਕੀ ਟੀਮ ਵਲੋਂ ਰਾਸ਼ਟਰੀ ਮੁਕਾਬਲਿਆਂ ਵਿਚ ਵਧੀਆਂ ਖੇਡ ਦਾ ਪ੍ਰਦਰਸ਼ਨ, ਅਥਲੈਟਿਕਸ ਦੇ ਖੇਤਰ ਵਿਚ ਛੋਟੀ ਉਮਰ ਤੋਂ ਹੀ ਸ਼ੁਰੂ ਕੀਤਾ ਗਿਆ ਪ੍ਰਸ਼ਿਕਸ਼ਣ ਅਤੇ ਠਾਕਰ ਦਲੀਪ ਸਿੰਘ ਜੀ ਦੀ ਯੋਗ ਅਗਵਾਈ ਸ. ਕੈਰੋਂ ਦੀ ਭਾਵਨਾ ਨੂੰ ਸਾਕਾਰ ਰੂਪ ਦਿੰਦੇ ਲਗਦੇ ਹਨ।



Sri Satguru Jagjit Singh Ji Elibrary NamdhariElibrary@gmail.com

# ਕਹਾਣੀ ਗੋਸ਼ਟੀ

—ਗੁਰਮੀਤ ਪਲਾਹੀ—

12-11-78 ਨੂੰ ਪੰਜਾਬੀ
ਸਭਾ, ਪਲਾਹੀ ਵਲੋਂ ਮੀਂਹ
ਦੇ ਬਾਵਜੂਦ ਵੀ ਪਲਾਹੀ ਵਿਖੇ
ਸ਼ੀ ਕਹਾਣੀ ਦਰਬਾਰ ਹੋਇਆ
'ਚ ਉਰਦੂ ਹਿੰਦੀ, ਪੰਜਾਬੀ.
ਹਾਣੀਕਾਰ ਅਲੋਚਕ ਅਤੇ
ਦੂਰ ਦੁਰਾਡੇ ਸ਼ਹਿਰਾਂ, ਪਿੰਡਾਂ
ਏ। ਪ੍ਰੇਮ ਗੋਰਖੀ, ਨਰਿੰਦਰ
ਹੀ, ਨਛੱਤਰ, ਦਲਬੀਰ
, ਮਹਿੰਦਰ ਦੁਸਾਂਝ, ਸੁਰਿੰਦਰ
ਰੀ, ਸੁਰਿੰਦਰ ਮਥਨ, ਰਾਜਿੰਦਰ
ਤਰਸੇਮ ਗੁਜ਼ਰਾਲ. ਐਸ. ਕੇ.
ਲ, ਰਾਜਿਦਰ ਰਾਜਨ, ਅਵ-
ਸਿੰਘ ਜੋੜਾ, ਪਿਆਰਾ ਸਿੰਘ
, ਬਲਵੰਤ ਚੋਹਾਨ, ਗੁਰਮੀਤ
ਫਕੀਰ ਚੰਦ ਤੁਲੀ, ਅਤੇ
ਲੱਗਭੱਗ ਹੋਰ ਲੇਖਕਾਂ ਤੇ
ਆਂ ਨੇ ਇਸ ਸਮਾਗਮ ਵਿਚ
ਲਿਆ। ਪ੍ਰਧਾਨਗੀ ਮੰਡਲ 'ਚ
ਰਾ ਸਿੰਘ ਭੋਗਲ, ਐਸ. ਕੇ.
ਲ, ਜਗਤ ਸਿੰਘ, ਅਤੇ
ਖਸ਼ ਸਿੰਘ ਬਨੂਆਣਾ ਸ਼ੁਸ਼ੋਭਤ
ਗੁਰਮੀਤ ਪਲਾਹੀ ਸਕੱਤਰ
ਨੇ ਸਭਾ ਦੀਆਂ ਕਾਰਗੁਜ਼ਾਰੀਆਂ
ਪਤੀਆਂ ਦਰਸਾਉਣ ਤੋਂ ਬਾਦ
ਦਰ ਚੁੱਘ ਨੂੰ ਕਹਾਣੀ
ਰ ਦੀ ਸਕੱਤਰੀ ਸੌਂਪ
।

ਉਰਦੂ ਦੇ ਕਹਾਣੀਕਾਰ ਸ੍ਰੀ
ਕੇ. ਰਾਮਪਾਲ ਨੇ ਉਰਦੂ
ੀ 'ਕਾਚੀ' ਪੜ੍ਹੀ। ਪੰਜਾਬੀ
ਣੀਕਾਰਾਂ ਚੋਂ ਪ੍ਰੇਮ ਗੋਰਖੀ ਨੇ
ਟਿਕਟ ਰਾਮ ਪੁਰਾ ਫੂਲ,
ਰ ਰਾਮਪੁਰੀ ਨੇ ਖਰਦੀ ਹੋਂਦ
ਦਾ ਅਹਿਸਾਸ, ਬਲਵੰਤ ਚੌਹਾਨ ਨੇ 'ਟੁਟਦੇ ਤਾਰੇ ਦੀ ਲੋਅ' ਮਹਿੰਦਰ ਦੁਸਾਂਝ ਨੇ 'ਅਫਸੋਸ' ਨਛੱਤਰ ਨੇ, 'ਸ਼ਾਇਦ ਇਹ ਅੰਤ ਨਹੀਂ', ਦਲਬੀਰ ਨੇ 'ਕੱਚੀ ਕੰਧ, ਅਤੇ ਗੁਰਮੀਤ ਪਲਾਹੀ ਨੇ 'ਕਾਮਰੇਡ' ਕਹਾਣੀ ਪੜ੍ਹੀ।

ਹਿੰਦੀ ਕਹਾਣੀ ਕਾਰਾਂ ਚੋਂ ਰਜਿੰਦਰ ਚੁੱਘ ਨੇ 'ਹਰ ਵਾਰ' ਤਰਸੇਮ ਗੁਜਰਾਲ ਨੇ 'ਵਿਰੁਧ' ਸੁਰਿੰਦਰ ਮੰਥਨ ਨੇ 'ਭੀੜ ਸੇ ਅਲੱਗ ਅਤੇ ਨਰਿੰਦਰ ਨਿਰਮੋਹੀ ਨੇ 'ਪਰਨੋਟ' ਕਹਾਣੀ ਪੜ੍ਹੀ।

ਇਸ ਕਹਾਣੀ ਦਰਬਾਰ ਦੀਆਂ ਦੋ ਬੈਠਕਾਂ ਹੋਈਆਂ ਤੇ ਕੁੱਲ 12 ਕਹਾਣੀਆਂ ਪੜ੍ਹੀਆਂ ਗਈਆਂ। ਜਿਨ੍ਹਾਂ ਦੇ ਬਾਦ ਵਿਚ ਭਰਪੂਰ ਬਹਿਸ ਹੋਈ। ਬਹਿਸ ਵਿਚ ਸਰਵ ਸ੍ਰੀ ਅਵਤਾਰ ਜੋੜਾ, ਗੁਰਬਚਨ-ਸਚਦੇਵਾ ਫਕੀਰ ਚੰਦ ਤੁਲੀ, ਸੰਧੂ, ਤਰਸੇਮ ਗੁਜਰਾਲ ਪਿਆਰਾ ਸਿੰਘ ਭੋਗਲ, ਗੁਰਬਖਸ਼ ਸਿੰਘ ਬੰਨੂਆਣਾ, ਨੇ ਹਿੱਸਾ ਲਿਆ। ਆਪਣੇ ਪ੍ਰਧਾਨਗੀ ਭਾਸ਼ਨ ਵਿਚ ਸ੍ਰੀ ਐਸ. ਕੇ. ਰਾਮਪਾਲ ਨੇ ਇਸ ਕਹਾਣੀ ਦਰਬਾਰ ਨੂੰ ਇਕ ਅਤਿਅੰਤ ਸਫਲ ਕਹਾਣੀ ਦਰਬਾਰ ਕਿਹਾ ਤੇ ਆਸ ਕੀਤੀ ਕਿ ਤਿੰਨ ਭਾਸ਼ਾਵਾਂ ਦੇ ਕਹਾਣੀਕਾਰਾਂ ਨੂੰ ਅਗਾਂਹ ਤੋਂ ਵੀ ਇਕੱਠਿਆਂ ਕੀਤਾ ਜਾਂਦਾ ਰਹੇਗਾ। ਉਪਰੰਤ ਪੰਜਾਬੀ ਲੇਖਕ ਸਭਾ ਪਲਾਹੀ ਦੇ ਸਲਾਹਕਾਰ ਸ੍ਰੀ ਰਜਿੰਦਰ ਸਿੰਘ ਨੇ ਆਏ ਲੇਖਕਾਂ ਦਾ ਧੰਨਵਾਦ ਕੀਤਾ।



ਕਹਾਣੀ ਗੋਸ਼ਟੀ ਦਾ ਪ੍ਰਧਾਨਗੀ ਮੰਡਲ—ਪ੍ਰੋ: ਪਿਆਰਾ ਸਿੰਘ ਭੋਗਲ, ਗੁਰਬਖਸ਼ ਸਿੰਘ ਬੰਨੂਆਣਾ, ਜਗਤ ਸਿੰਘ ਪਲਾਹੀ ਚੇਅਰਮੈਨ ਇੰਪਰੂਵਮੈਂਟ ਟਰਸਟ ਫਗਵਾੜਾ ਤੇ ਸ੍ਰੀ ਐਸ. ਕੇ. ਰਾਮਪਾਲ।



ਕਹਾਣੀਕਾਰ ਮਹਿੰਦਰ ਦੁਸਾਂਝ. ਨਛੱਤਰ, ਚੌਹਾਨ, ਦਲਬੀਰ ਚੇਤਨ, ਪ੍ਰੇਮ ਗੋਰਖੀ, ਪਿਆਰਾ ਸਿੰਘ ਭੋਗਲ, ਐਸ. ਕੇ. ਰਾਮਪਾਲ, ਸੁਰਿੰਦਰ ਰਾਮਪੁਰੀ, ਸੁਰਿੰਦਰ ਮੰਥਨ, ਤਰਸੇਮ ਗੁਜਰਾਲ, ਨਰਿੰਦਰ ਨਿਰਮੋਹੀ, ਗੁਰਮੀਤ 'ਪਲਾਹੀ' ਅਤੇ ਰਜਿੰਦਰ ਚੁੱਘ।



Sri Satguru Jagjit Singh Ji Elibrary NamdhariElibrary@gmail.com

MONTHLY WARIAM November, 1978

Registered : P/JL--97

Registered with the registrar of News Papers for India No. 26453/75

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ASOKA BISCUIT

ਭਰਪੂਰ ਤੰਦਰੁਸਤੀ ਅਤੇ ਵਧੀਆ ਸਵਾਦ ਲਈ ਵਰਤੋ




WANTED SUB DEALERS

ਡੀਲਰ ਸ਼ਿਪ ਲਈ ਲਿਖੋ ਜਾਂ ਮਿਲੋ

Phones : 565693 562588

## *Sri Hari Partap Trading Centre*

Satguru Partap Singh Market, 10166 Gurdwara Road,

KAROL BAGH — NEW DELHI-110005

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 10-11-1978

Sri Satguru Jagjit Singh Ji Elibrary NamdhariElibrary@gmail.com